 ੴ ਵਾਹਿਗੁਰੂ ਜੀ ਕੀ ਫ਼ਤਹ ॥ 

# ਕੇਸ-ਸਾਡਾ ਗੌਰਵ



ਲੇਖਕ :

ਮਹਿੰਦਰ ਸਿੰਘ

ਪ੍ਰਕਾਸ਼ਕ :

ਧਰਮ ਪ੍ਰਚਾਰ ਕਮੇਟੀ

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)

ਸ੍ਰੀ ਅੰਮ੍ਰਿਤਸਰ

ਭੇਟਾ ਰਹਿਤ

# ਕੇਸ–ਸਾਡਾ ਗੌਰਵ

## ਕੇਸਾਂ ਦਾ ਸੰਕਲਪ

ਕੇਸ ਕਿਸ ਨੂੰ ਆਖਦੇ ਹਨ? ਸਿੱਖ ਧਰਮ ਵਿਚ ਮਨੁੱਖੀ ਸਰੀਰ ਉਤੇ ਸੁਭਾਵਕ ਤੇ ਸੁਤੰਤਰ ਰੂਪ ਵਿਚ ਹੋਣ ਵਾਲੇ ਸਰਬ–ਵਾਲਾਂ ਨੂੰ ਕੇਸ ਮੰਨਿਆ ਜਾਂਦਾ ਹੈ। ਕੇਵਲ ਸਿਰ ਉਤੇ ਹੀ ਕੇਸ ਨਹੀਂ ਹੁੰਦੇ, ਸਗੋਂ ਇਹ ਕੁਦਰਤ ਦੀ ਇਕ ਖਾਸ ਦੇਣ ਸਾਡੇ ਸਰੀਰ ਦੇ ਸਾਰੇ ਅੰਗਾਂ ਉਤੇ ਮਾਨੋ ਉਸ ਦੀ ਛਾਪ-ਮੁਹਰ ਵਾਂਗ ਉਕਰੀ ਹੁੰਦੀ ਹੈ। ਤਾਂ ਤੇ ਸਿੱਖਾਂ 'ਤੇ ਆਮ ਤੌਰ 'ਤੇ ਕੀਤਾ ਜਾਂਦਾ ਇਹ ਸਵਾਲ ਕਿ "ਤੁਸੀਂ ਕੇਸ–ਦਾੜ੍ਹੀ ਕਿਉਂ ਰੱਖਦੇ ਹੋ?" ਬਿਲਕੁਲ ਨਿਰਮੂਲ ਹੈ। ਕੇਸ ਦਾੜ੍ਹੀ ਰੱਖੇ ਜਾ ਉਗਾਏ ਨਹੀਂ ਜਾਂਦੇ, ਸਗੋਂ ਇਹ ਤਾਂ ਸਰੀਰ ਦੇ ਦੂਸਰੇ ਅੰਗਾਂ ਵਾਂਗ ਆਪ-ਮੁਹਾਰੇ ਹੋਣ ਵਾਲੇ ਸਰੀਰ ਦਾ ਇਕ ਅੰਗ ਹਨ। ਸੋ, ਸਵਾਲ ਤਾਂ ਕੇਸ–ਦਾੜ੍ਹੀ ਮੁਨਾਉਣ ਵਾਲਿਆਂ 'ਤੇ ਹੋਣਾ ਚਾਹੀਦਾ ਹੈ ਕਿ "ਤੁਸੀਂ ਕੇਸ–ਦਾੜ੍ਹੀ ਕਿਉਂ ਮੁਨਾਉਂਦੇ ਹੋ?"

## ਪੁਰਾਤਨ ਹਿੰਦੂ ਧਰਮ ਤੇ ਕੇਸ

ਕੇਸ ਮੁੱਢ-ਕਦੀਮ ਤੋਂ ਸਾਡਾ ਗੌਰਵ ਹਨ। ਅੱਜ ਭਾਵੇਂ ਹਰੇਕ ਹਿੰਦੂ ਵੀਰ ਸਿਰ-ਮੁਨਾਈ ਤੇ ਦਾੜ੍ਹੀ-ਸ਼ੇਵਨ ਕੀਤੀ ਹਾਲਤ ਵਿਚ ਦਿਸ ਆਉਂਦਾ ਹੈ। ਪਰ ਪੁਰਾਤਨ ਹਿੰਦੂ ਧਰਮ ਮੁਤਾਬਕ ਕੇਸ ਮੁਨਾਉਣਾ ਵਿਵਰਜਤ ਹੈ। ਹਿੰਦੂ ਧਰਮ ਦੀ ਸਭ ਤੋਂ ਪੁਰਾਤਨ ਲਿਖਤੀ-ਰੂਪ ਵਿਚ ਮਿਲਦੀ ਪੁਸਤਕ 'ਰਿਗ–ਵੇਦ' ਹੈ। 'ਰਿਗ-ਵੇਦ' ਵਿਚ ਕੇਸਾਂ ਦੀ ਮਹਾਨਤਾ ਬਾਰੇ ਜੋ ਕੁਝ ਦਰਜ ਹੈ, ਉਹ ਇਉਂ ਹੈ:

"ਦਿਵੋ ਵਰਹਮਰੁਸ਼ੰ, ਕਪਰਦਿਨੰ ਤ੍ਵੇਸ਼ੰ,
ਰੂਪੰ ਨੱਮਸਾ, ਨਿਵ੍ਹੱਯਾ ਮਹੇ। (ਰਿਗ ਵੇਦ, ਸਫ਼ਾ–੭੦੪)

ਉਪਰੋਕਤ ਮੰਤਰ ਵਿਚ ਰਿਸ਼ੀ 'ਕੁਤੱਸ' ਜੀ ਕਹਿੰਦੇ ਹਨ ਕਿ "ਐ ਪਵਿੱਤਰ

ਚਮਤਕਾਰ ਕੇਸਾਂ ਵਾਲੇ ਸ਼ਿਵ ਜੀ ਮਹਾਰਾਜ! ਅਸੀਂ ਆਪ ਨੂੰ ਸਦਾ ਨਮਸਕਾਰ ਕਰਦੇ ਹਾਂ। ਤੁਸੀਂ ਦੇਵ-ਲੋਕ ਵਿਚ ਰਹਿਣ ਵਾਲੇ ਬਹੁਤ ਹੀ ਸੁੰਦਰ ਤੇ ਤੇਜ ਪ੍ਰਤਾਪ ਵਾਲੇ ਹੋ।"

ਇਥੇ ਹੀ ਬੱਸ ਨਹੀਂ, ਯੁਜਰ-ਵੇਦ ਦੇ ਸਫਾ ੮੧੯ 'ਤੇ ਦਰਜ ਹੈ:

"ਨਮ: ਕਪਰਦਿਨੇ।"

ਇਸ ਮੰਤਰ ਵਿਚ ਰਿਸ਼ੀ ਕੁਤੱਸ਼ ਜੀ ਕਹਿੰਦੇ ਹਨ ਕਿ "ਮੈਂ ਕੇਸਾਂ ਵਾਲੇ ਵਿਸ਼ਨੂੰ ਭਗਵਾਨ ਨੂੰ ਨਸਮਕਾਰ ਕਰਦਾ ਹਾਂ।" ਤੇ ਫਿਰ ਇਸੇ ਹੀ ਵੇਦ ਦੇ ਸਫਾ ੧੨੨੭ 'ਤੇ ਦਰਜ ਹੈ:

"ਅਦਿੱਤਯਾਨ ਸ਼ੱਮਸ਼੍ਰੂ ਕਿ : (ਪ੍ਰਣਾਮਿ)"

ਭਾਵ, ਅਸੀਂ ਆਪਣੇ ਕੇਸਾਂ ਸਦਕਾ ਹੀ ਸਮੂਹ ਦੇਵਤਿਆਂ ਦੀ ਪ੍ਰਸੰਨਤਾ ਪ੍ਰਾਪਤ ਕਰ ਰਹੇ ਹਾਂ।

ਅਜਿਹਾ ਕੁਝ ਹੀ ਅਸੀਂ ਦੂਸਰੇ ਦੋ ਵੇਦਾਂ ਤੇ ਭਿੰਨ ਭਿੰਨ ਪੁਰਾਣਾਂ ਵਿਚ ਵੇਖ ਸਕਦੇ ਹਾਂ। ਮਨੂੰ ਸਿਮ੍ਰਤੀ ਪੁਰਾਤਨ ਧਰਮ-ਗ੍ਰੰਥ ਵੀ ਕੇਸਾਂ ਦੀ ਮਹਾਨਤਾ ਵੱਖ ਵੱਖ ਸਲੋਕਾਂ ਤੇ ਮੰਤਰਾਂ ਰਾਹੀਂ ਦਰਸਾਉਂਦੇ ਹਨ।

## ਦੂਸਰੇ ਧਰਮਾਂ ਵਿਚ ਕੇਸ

ਉਪਰ ਦਰਸਾਏ ਅਨੁਸਾਰ ਕੇਵਲ ਆਰੀਅਨ ਧਰਮਾਂ ਵਿਚ ਹੀ ਕੇਸਾਂ ਦੀ ਮਹਾਨਤਾ ਤੇ ਸਾਂਭ-ਸੰਭਾਲ ਜ਼ਰੂਰੀ ਨਹੀਂ, ਸਗੋਂ ਇਬਰਾਈਨੀ ਮੱਤਾਂ ਵਿਚ ਵੀ ਇਹਨਾਂ ਨੂੰ ਮਨੁੱਖੀ ਸਰੀਰ ਦਾ ਇਕ ਅੰਗ ਦੱਸਿਆ ਗਿਆ ਹੈ-

"ਵਰਮਤਿਮੁਲ ਹੰਜਾਵਲ ਓਮਰਤਾ ਲਿੱਲਾਹ ਫ਼ਇਨ
ਓਹ ਸਿਰ ਤੁਮ ਫ਼ਮਸ ਮਿਲਲ ਹਦਾਯੋ ਵਲਾ ਤਾਹਲੇ ਕੂ ਰਉਸਾ ਕੁਮ।"

(ਕੁਰਾਨ ਸ਼ਰੀਫ਼ ਸਿਪਾਰਾ ੨, ਸੂਰਤ ਬਕਰ ਆਇਤ ੧੯੫)

ਉਪਰ ਲਿਖੀ ਆਇਤ ਦੇ ਅਰਥ ਇਸ ਤਰ੍ਹਾਂ ਹਨ, "ਪੂਰਾ ਕਰੋ ਹੱਜ ਨੂੰ ਤੇ ਉਮਰਾਂ ਨੂੰ ਵਾਸਤੇ ਅੱਲਾ ਦੇ.....ਤੇ ਨਾ ਮੁਨਾਓ ਸਿਰਾਂ ਆਪਣਿਆਂ ਨੂੰ।"

ਈਸਾਈ ਅਤੇ ਯਹੂਦੀ ਮੱਤਾਂ ਵਿਚ ਵੀ ਕੇਸਾਂ ਦਾ ਰੱਖਣਾ ਜ਼ਰੂਰੀ ਦੱਸਿਆ ਹੈ। ਪਰ ਅੱਜ ਅਸੀਂ ਵੇਖਦੇ ਹਾਂ ਕਿ ਇਸ ਆਪਣੇ ਅਦੁੱਤੀ ਗੌਰਵ ਨੂੰ ਹੌਲੀ ਹੌਲੀ ਸਭ ਧਰਮਾਂ ਵਾਲਿਆਂ ਨੇ ਤਿਆਗਣਾ ਸ਼ੁਰੂ ਕਰ ਦਿੱਤਾ ਹੈ ਤੇ ਵਰਤਮਾਨ ਸਮੇਂ ਵਿਚ ਇਹ ਇਕ ਰਿਵਾਜ ਬਣ ਕੇ ਰਹਿ ਗਿਆ। ਸ਼ਾਇਦ ਅਜਿਹੇ ਘਾਤਕ ਰਿਵਾਜ ਤੋਂ ਬਚਣ ਲਈ ਦਸਮੇਸ਼ ਪਿਤਾ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸ਼ਿਸ਼ਾਂ

ਨੂੰ ਸਾਬਤ-ਸੂਰਤ ਖ਼ਾਲਸਾ ਪੰਥ ਦੇ ਰੂਪ ਵਿਚ ਸਾਜਣਾ ਕਰਨ ਸਮੇਂ ਨਾਲ ਹੀ ਇਹ ਚਿਤਾਵਨੀ ਵੀ ਦੇ ਦਿੱਤੀ:-

"ਜਬ ਲਗ ਰਹੇ ਖਾਲਸਾ ਨਿਆਰਾ॥
ਤਬ ਲਗ ਤੇਜ ਦਿਉ ਮੈਂ ਸਾਰਾ॥
"ਜਬ ਇਹ ਗਹੇ ਬਿਪਰਨ ਕੀ ਰੀਤ॥
ਮੈਂ ਨਾ ਕਰੌਂ ਇਨ ਕੀ ਪਰਤੀਤ॥"

ਈਸਾਈ ਮੱਤ ਵਿਚ ਕੇਸਾਂ ਦੀ ਕੀ ਮਹਾਨਤਾ ਹੈ, ਹੇਠ ਲਿਖੀ ਵਾਰਤਾ ਤੋਂ ਸਿੱਧ ਹੈ—

"ਬਾਈਬਲ ਵਿਖੇ 'ਸਿੰਪਸਨ ਤੇ ਦਲਾਇਲਾ' ਦਾ ਕਿੱਸਾ ਅੰਕਿਤ ਹੈ। ਸਿੰਪਸਨ ਤਾਕਤਵਰ ਸੀ, ਉਸ ਦੇ ਸ਼ਤਰੂ ਉਸ ਤੋਂ ਭੈ-ਭੀਤ ਸਨ, ਉਸ ਦੀ ਪ੍ਰੇਮਿਕਾ 'ਦਲਾਇਲਾ' ਸੀ। ਵਿਰੋਧੀਆਂ ਨੇ ਸਿੰਪਸਨ ਨੂੰ ਸਰੀਰਕ ਜੰਗ ਵਿਚ ਹਾਰ ਦੇਣ ਤੋਂ ਅਸਮਰਥਾ ਪ੍ਰਗਟ ਕਰਦਿਆਂ ਉਸ ਦੀ ਪ੍ਰੇਮਿਕਾ ਨੂੰ ਆਪਣੇ ਨਾਲ ਗੰਢਿਆ। ਉਸ ਨੇ ਕਿਹਾ, 'ਸਿੰਪਸਨ ਦੀ ਤਾਕਤ ਦਾ ਭੇਦ ਉਸ ਦੇ ਕੇਸਾਂ ਵਿਚ ਹੈ, ਕੇਸ ਕੱਟ ਦਿਓ ਤਾਂ ਉਹ ਹਾਰ ਖਾ ਜਾਵੇਗਾ।' ਕਾਫ਼ੀ ਰਕਮ ਦੇ ਕੇ ਕੇਸਾਂ ਵਿਚੋਂ ਇਕ ਲਿਟ ਕੱਟਣ ਦੀ ਡਿਊਟੀ ਵੀ ਦਲਾਇਲਾ ਦੇ ਸਿਰ ਲਗਾਈ ਸੀ। ਉਸ ਨੇ ਵਿਸਾਹਘਾਤ ਕਰਦਿਆਂ ਉਸ ਸਮੇਂ ਉਸ ਦੀ ਲਿਟ ਕੱਟ ਦਿੱਤੀ, ਜਦੋਂ ਕਿ ਉਹ ਸੁੱਤਾ ਪਿਆ ਸੀ। ਇਹ ਨਾਜ਼ਰਥ ਦਾ ਵਸਨੀਕ ਸੀ। ਨਾਜਰਥ ਹਜ਼ਰਤ ਈਸਾ ਦਾ ਸ਼ਹਿਰ ਹੈ। ਵਾਲ ਕੱਟੇ ਜਾਣ ਉਪਰੰਤ ਦੁਸ਼ਮਣਾਂ ਨੇ ਸਿੰਪਸਨ ਉਤੇ ਹਮਲਾ ਕਰ ਦਿੱਤਾ ਤੇ ਉਹ ਸ਼ਕਤੀ-ਹੀਣ ਹੋ ਜਾਣ ਕਾਰਨ ਗ੍ਰਿਫ਼ਤਾਰ ਕਰ ਲਿਆ ਗਿਆ।"

ਇਹ ਕਹਾਣੀ ਈਸਾਈਆਂ ਦੀ ਧਾਰਮਿਕ ਪੁਸਤਕ ਵਿਚ ਬਿਲਕੁਲ ਇਸੇ ਤਰ੍ਹਾਂ ਅੰਕਿਤ ਹੈ। ਨਿਰਸੰਦੇਹ ਅਸੀਂ ਕਹਿ ਸਕਦੇ ਹਾਂ ਕਿ ਬਹਾਦਰੀ ਤੇ ਸੂਰਮਗਤੀ ਆਦਿ ਤੋਂ ਹੀ ਕੇਸਾਂ ਨਾਲ ਸੰਬੰਧਿਤ ਹਨ।

## ਤਰੇਤਾ ਤੇ ਦੁਆਪਰ ਯੁਗ ਵਿਚ ਕੇਸ

ਪੁਰਾਤਨ ਹਿੰਦੂ ਧਰਮ (ਰਿਗਵੇਦ) ਗ੍ਰੰਥ ਅਨੁਸਾਰ ਕੇਸਾਂ ਦੀ ਕੀ ਮਹਾਨਤਾ ਹੈ-ਅਸੀਂ ਉਪਰ ਪੜ੍ਹ ਆਏ ਹਾਂ। ਦੋ ਮਿਸਾਲਾਂ ਇਥੇ ਦਿੰਦੇ ਹਾਂ ਕੇਸਾਂ ਦੀ ਮਹਾਨਤਾ ਨਾਲ ਸਬੰਧਤ ਤਰੇਤਾ ਅਤੇ ਦੁਆਪਰ ਯੁਗ ਵਿਚੋਂ।

ਤਰੇਤਾ ਯੁਗ ਅੰਦਰ 'ਪਰਸ ਰਾਮ' ਨਾਮ ਦੇ ਇਕ ਬ੍ਰਾਹਮਣ ਨੇ ਜਦੋਂ ਬਹੁਤ ਸਾਰੀਆਂ ਫੌਜਾਂ ਨੂੰ ਇਕੱਠਾ ਕਰ ਕੇ ਸਭ ਪਾਸੇ ਖੱਤਰੀ ਲੋਕਾਂ ਦਾ ਕਤਲੇਆਮ ਸ਼ੁਰੂ

ਕਰ ਦਿੱਤਾ ਤਾਂ ਉਸ ਸਮੇਂ ਰਾਮ ਚੰਦਰ ਲਛਮਣ ਵੀ ਇਸ ਦਿਨ ਦੀ ਲਪੇਟ ਵਿਚ ਆ ਗਏ। ਆਪਸ ਵਿਚ ਲੜਦਿਆਂ ਲਛਮਣ ਨੇ ਪਰਸ ਰਾਮ ਨੂੰ ਆਪਣੇ ਹੇਠਾਂ ਸੁੱਟ ਲਿਆ ਤੇ ਖੰਜਰ ਮਾਰ ਕੇ ਉਸ ਦੀ ਜਾਨ ਕੱਢ ਲੈਣੀ ਚਾਹੀ। ਉਸ ਅਜੇ ਖੰਜਰ ਮਾਰਨ ਹੀ ਲੱਗਾ ਸੀ ਕਿ ਰਾਮ ਚੰਦਰ ਨੇ ਉਸ ਨੂੰ ਅਜਿਹਾ ਕਰਨ ਤੋਂ ਛੇਤੀ ਨਾਲ ਰੋਕ ਦਿੱਤਾ ਅਤੇ ਇਹ ਗੱਲ ਕਹੀ ਕਿ, "ਅਜਿਹੇ ਭਾਰੀ ਦੇਸ਼-ਧਰੋਹੀ, ਪਾਪੀ ਤੇ ਮੁਜ਼ਰਮ ਨੂੰ ਕੋਈ ਭਾਰੀ ਸਜ਼ਾ ਦੇਣੀ ਚਾਹੀਦੀ ਹੈ।" ਸੋ, ਉਸ ਨੂੰ ਜਾਨ ਤੋਂ ਮਾਰ ਦੇਣ ਦੀ ਬਜਾਏ ਉਸਦੇ ਕੇਸ ਕੱਟ ਕੇ ਛੱਡ ਦਿੱਤਾ ਗਿਆ।

ਮਹਾਂ-ਭਾਰਤ ਗ੍ਰੰਥ ਵਿਚ ਜ਼ਿਕਰ ਆਉਂਦਾ ਹੈ ਕਿ ਰੁਕਮਨੀ ਨੂੰ ਘਰ ਲਿਆਉਣ ਸਮੇਂ ਕ੍ਰਿਸ਼ਨ ਦੇ ਭਰਾਤਾ ਬਲਭੱਦਰ ਨੇ ਉਨ੍ਹਾਂ ਤੋਂ ਪੁੱਛਿਆ ਕਿ "ਕੀ ਆਪ ਨੇ ਰੁਕਮਨੀ ਦੇ ਭਾਈ ਰੁਕਮਨ ਨੂੰ ਸੱਚਮੁੱਚ ਹੀ ਕਤਲ ਕਰ ਦਿੱਤਾ ਹੈ? ਤਾਂ ਕ੍ਰਿਸ਼ਨ ਨੇ ਇਹ ਉੱਤਰ ਦਿੱਤਾ, "ਹੇ ਬਲ ਭੱਦਰ! ਧਰਮ ਸ਼ਾਸਤਰ ਦਾ ਇਹ ਹੁਕਮ ਹੈ ਕਿ ਜਿਸ ਇਨਸਾਨ ਨੂੰ ਫਾਂਸੀ ਤੋਂ ਵੀ ਕੋਈ ਵੱਧ ਸਜ਼ਾ ਦੇਣੀ ਹੋਵੇ ਤਾਂ ਉਸ ਦੇ ਮੂੰਹ ਤੇ ਸਿਰ ਦੇ ਕੇਸਾਂ ਨੂੰ ਮੁੰਨ ਦੇਣਾ ਚਾਹੀਦਾ ਹੈ।"

ਤਾਂ ਫਿਰ ਇਹ ਕੇਸ ਮੁਨਾਉਣ ਵਾਲੀ ਭੇਡ-ਚਾਲ ਸ਼ੁਰੂ ਕਦੋਂ ਹੋਈ? 'ਗੁਰ ਪ੍ਰਤਾਪ ਸੂਰਜ' ਗ੍ਰੰਥ ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ "ਨੰਦ ਰਾਜਿਆਂ ਨੇ ਬ੍ਰਾਹਮਣਾਂ ਦੀ ਵਧਦੀ ਹੋਈ ਪ੍ਰਤਿਭਾ ਨੂੰ ਖਤਮ ਕਰਨ ਲਈ, ਕੁਝ ਕੁ ਬ੍ਰਾਹਮਣਾਂ ਨੂੰ ਇਕੱਠਾ ਕਰ ਕੇ ਆਪਣਾ ਬੰਦੀ ਬਣਾ, ਜ਼ਬਰਦਸਤੀ ਉਨ੍ਹਾਂ ਦੇ ਕੇਸ ਕਟਵਾ ਦਿੱਤੇ ਕਿਉਂਕਿ ਉਸ ਦੇ ਮੰਤਰੀਆਂ ਤੇ ਜੋਤਸ਼ੀਆਂ ਵਲੋਂ ਹੀ ਦੱਸਿਆ ਗਿਆ ਸੀ ਕਿ ਅਜਿਹਾ ਕਰਨ ਨਾਲ ਉਨ੍ਹਾਂ (ਬ੍ਰਾਹਮਣਾਂ) ਦੀ ਆਤਮਕ-ਸ਼ਕਤੀ ਜਾਂਦੀ ਰਹੇਗੀ।" ਭਾਈ ਸਾਹਿਬ ਜੀ ਲਿਖਦੇ ਹਨ ਕਿ ਰਾਜੇ ਨੂੰ ਇਹ ਦਲੀਲ ਪਸੰਦ ਆਈ।

"ਸੁਨਿ ਮਹਿਪਤਿ ਕੇ ਮਨ ਮਹਿਂ ਭਾਈ॥
ਜਹਿਂ ਕਹਿਂ ਤੇ ਦਿਜ ਲੀਏ ਬੁਲਾਈ॥
ਨਿਜ ਬਲ ਕਰਿ ਕੈ ਸਿਰ ਮੁੰਡਵਾਏ॥
ਸ਼ਮਸ ਸਮੇਤ ਕੇਸ਼ ਬਿਨਸਾਏ॥"

(ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ-੫੫੯੨)

ਜਦੋਂ ਨੰਦ ਬਾਦਸ਼ਾਹ ਨੇ ਵੇਖਿਆ ਕਿ ਬ੍ਰਾਹਮਣਾਂ ਦੀ ਬੁੱਧੀ ਨੂੰ ਭ੍ਰਿਸ਼ਟ ਕਰਨ ਲਈ ਉਸ ਵਲੋਂ ਚਲਾਇਆ ਗਿਆ ਤੀਰ ਠੀਕ ਨਿਸ਼ਾਨੇ 'ਤੇ ਜਾ ਕੇ ਲੱਗਾ ਤਾਂ ਉਸ ਨੇ ਉਹਨਾਂ ਕੇਸ-ਹੀਣਾਂ ਬ੍ਰਾਹਮਣਾਂ ਰਾਹੀਂ ਦੇਸ਼ ਭਰ ਦੇ ਬਾਕੀ ਰਹਿੰਦੇ ਅਨਪੜ੍ਹ ਬ੍ਰਾਹਮਣਾਂ ਉੱਪਰ ਵੀ ਉਹਨਾਂ ਜਿਹਾ ਹੀ ਵਾਰ ਕਰਨਾ ਚਾਹਿਆ। ਅਜਿਹਾ ਕਰਨ

ਤੋਂ ਉਸ ਦਾ ਭਾਵ ਕੇਵਲ ਇਹੋ ਸੀ ਕਿ ਭਾਰਤ ਅੰਦਰ ਕੋਈ ਵੀ ਬ੍ਰਾਹਮਣ ਕੇਸ-ਧਾਰੀ ਨਾ ਰਹਿਣ ਦਿੱਤਾ ਜਾਏ ਤਾਂ ਜੋ ਫਿਰ ਹੋਰ ਸਮੇਂ ਉਹ ਮੁੜ ਵੇਦ ਆਦਿਕ ਧਾਰਮਿਕ ਗ੍ਰੰਥਾਂ ਦਾ ਪਾਠ ਕਰ ਕੇ ਉਸ ਦੇ ਰਾਜ-ਭਾਗ ਨੂੰ ਨਸ਼ਟ ਕਰਨ ਲਈ ਕੋਈ ਪਹਿਲੇ ਜਿਹੀ ਸਾਜ਼ਿਸ਼ ਨਾ ਕਰ ਸਕਣ। ਇਸ ਲਈ ਨੰਦ ਬਾਦਸ਼ਾਹ ਨੇ ਉਹਨਾਂ ਕੋਲੋਂ ਕਈ ਤਰ੍ਹਾਂ ਦੇ ਹੁਕਮਨਾਮੇ ਆਮ ਬ੍ਰਾਹਮਣਾਂ ਦੇ ਨਾਂ ਜਾਰੀ ਕਰਵਾਏ ਤੇ ਇਸ ਤਰ੍ਹਾਂ ਕੇਸ ਕੱਟੇ ਜਾਣ ਮਗਰੋਂ ਸਮੁੱਚੀ ਬ੍ਰਾਹਮਣ ਜਾਤੀ ਕਾਇਰ ਤੇ ਬੁਜ਼ਦਿਲ ਹੋ ਗਈ। ਉਹਨਾਂ ਦੀ ਵੇਖਾ-ਵੇਖੀ ਖੱਤਰੀ, ਸ਼ੂਦਰ ਤੇ ਵੈਸ਼ਾਂ ਨੇ ਵੀ ਕੇਸ ਕਟਵਾ ਦਿੱਤੇ -

"ਸਭਿ ਜਗ ਮੁੰਡਤਿ ਭਏ ਬਿਪ੍ਰ ਜਬਿ॥
ਇਹ ਭੀ ਧਰਮ ਬਖਾਨਤਿ ਭੇ ਤਬਿ॥
ਪਠਹਿੰ ਸਲੋਕ ਸੁਨਾਵਨਿ ਕਰੇ॥
ਛੱਤ੍ਰੀ ਬੈਸ਼ਨਿ ਕੇ ਕਚ ਹਰੇ॥"

(ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ-੫੫੯੨)

## ਕੇਸ ਤੇ ਸਿੱਖ ਗੁਰੂ

ਕਈ ਲੋਕਾਂ ਦਾ ਵਿਚਾਰ ਹੈ ਕਿ ਕੇਸਾਧਾਰੀ ਸਿੱਖ-ਪੰਥ ਦੀ ਨੀਂਹ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਰੱਖੀ ਸੀ। ਉਹਨਾਂ ਤੋਂ ਪਹਿਲੇ ਨੌਂ ਗੁਰੂ ਤਾਂ ਕੇਸਾਧਾਰੀ ਹੋਣ ਦੇ ਸਮਰਥਕ ਨਹੀਂ ਸਨ। ਇਸ ਲਈ ਅਸੀਂ ਉਹਨਾਂ ਦੇ ਸਿੱਖ ਹੋਣ ਦੇ ਨਾਤੇ ਦਾੜ੍ਹੀ-ਕੇਸ ਕਟਵਾ ਸਕਦੇ ਹਾਂ। ਪਰ ਅਜਿਹੇ ਵੀਰ ਇਕ ਬੜੀ ਵੱਡੀ ਭੁੱਲ ਦਾ ਸ਼ਿਕਾਰ ਹੋ ਰਹੇ ਹਨ। ਸ਼ਾਇਦ ਉਹਨਾਂ ਨੂੰ ਪਤਾ ਨਹੀਂ ਕਿ ਸਿੱਖ ਦੀ ਸੰਪੂਰਨ ਤਸਵੀਰ ਤਾਂ ਗੁਰੂ ਨਾਨਕ ਦੇਵ ਜੀ ਨੇ ਹੀ ਚਿਤਰੀ ਸੀ। ਉਹ ਆਪ ਕੇਸਾਧਾਰੀ ਰਹੇ ਤੇ ਐਸਾ ਹੀ ਉਪਦੇਸ਼ ਕੀਤਾ। ਉਹ ਤਾਂ ਬਹਾਉਦੀਨ ਪੀਰ ਨੂੰ ਸਿਰ ਮੁਨਾਉਣਾ ਗਿਰਾਵਟ ਦਾ ਕਾਰਨ ਦੱਸਦੇ ਹਨ, ਜਿਵੇਂ ਕਿ-

"ਆਖੇ ਨਾਨਕ ਸ਼ਾਹ ਸੱਚ, ਸੁਣਹੋ ਬਹਾਉਦੀਨ ਪੀਰ॥
ਹਿੰਦੂ ਮੁਸਲਮਾਨ ਦੋਇ, ਸਿਰ ਗੁੰਮ ਥੀਏ ਜ਼ਹੀਰ।"

(ਗੋਸ਼ਟ ਮੱਕੇ ਦੀ)

ਕੇਵਲ ਸਿੱਖ-ਮੱਤ ਦੇ ਮੋਢੀ ਗੁਰੂ ਨਾਨਕ ਹੀ ਨਹੀਂ, ਸਗੋਂ ਉਹਨਾਂ ਦੇ ਸਮਕਾਲੀ ਗੈਰ-ਸਿੱਖ ਫਕੀਰ ਭਗਤ ਕਬੀਰ ਜੀ ਨੇ ਵੀ ਕੇਸ ਮੁਨਾਉਣ ਵਾਲੀ ਮਨੁੱਖੀ ਕ੍ਰਿਆ 'ਤੇ ਅਫਸੋਸ ਪ੍ਰਗਟ ਕੀਤਾ। ਵੇਲੇ ਦੇ ਜੋਗੀ ਤੇ ਨਾਥ-ਜਿਹੜੇ ਰੱਬ ਨੂੰ ਪ੍ਰਾਪਤ ਕਰਨ ਲਈ ਕੇਸ ਮੁਨਾਉਣਾ ਜ਼ਰੂਰੀ ਸਮਝਦੇ ਹਨ, 'ਤੇ ਇਕ

ਵਿਅੰਗ ਕੀਤਾ-

"ਮੁੰਡ ਮੁੰਡਾਏ ਜੋ ਸਿਧਿ ਪਾਈ।।
ਮੁਕਤੀ ਭੇਡ ਨ ਗਈਆ ਕਾਈ।।"

(ਗਉੜੀ ਕਬੀਰ ਜੀ, ਪੰਨਾ-੩੨੪)

ਇਸ ਤੋਂ ਬਿਨਾਂ ਉਸ ਵੇਲੇ ਦੇ ਭਗਤ 'ਨਾਮ ਦੇਵ' ਜੀ ਅਤੇ ਹੋਰ ਭਗਤ ਤੇ ਸੰਤ-ਜਨ, ਜਿਹੜੇ ਹਿੰਦੂ ਧਰਮ ਵਿਚ ਆ ਚੁੱਕੀਆਂ ਕੁਰੀਤੀਆਂ ਨੂੰ ਭਗਤੀ ਅੰਦੋਲਨ ਰਾਹੀਂ ਦੂਰ ਕਰਨ ਦੇ ਯਤਨਾਂ ਵਿਚ ਸਨ-ਨੇ ਕੇਸ ਮਨੁੱਖੀ ਸਰੀਰ ਦਾ ਇਕ ਅਨਿੱਖੜ ਅੰਗ ਦੱਸ ਕੇ ਉਹਨਾਂ ਦੀ ਸੰਭਾਲ ਲਈ ਕਿਹਾ। ਗੁਰੂ ਨਾਨਕ ਦੇਵ ਜੀ ਨੇ ਤਾਂ ਬਹੁਤ ਕੁਝ ਵੇਲੇ ਵੇਲੇ, ਆਪਣੀਆਂ ਉਦਾਸੀਆਂ (ਯਾਤਰਾਵਾਂ) ਦੇ ਦੌਰਾਨ, ਲੋਕਾਂ ਵਿਚ ਵਿਚਰ ਕੇ ਉਹਨਾਂ ਨੂੰ ਹੋਰਨਾਂ ਉਪਦੇਸ਼ਾਂ ਦੇ ਨਾਲ ਨਾਲ ਕੇਸ ਰੱਖਣ ਲਈ ਵੀ ਪਰੇਰਿਆ। ਉਹਨਾਂ ਦੇ ਕੁਝ ਹੁਕਮਨਾਮੇ ਅੱਜ ਵੀ ਜਨਮ-ਸਾਖੀਆਂ ਜਾਂ ਗੋਸ਼ਟਾਂ ਦੇ ਰੂਪ ਵਿਚ ਸਾਂਭੇ ਪਏ ਮਿਲਦੇ ਹਨ-

"ਸੱਚੀ ਸੁੰਨਤ ਰਬ ਦੀ, ਮੂਏ ਲੈ ਆਇਆ ਨਾਲ।।
ਰੱਖੇ ਮੂਏ ਸਲਾਮਤੀ ਸੋ ਖਾਸਾ ਬੰਦਾ ਭਾਲ।।"

ਭਾਵ, ਉਸ ਅਕਾਲ ਪੁਰਖ ਪ੍ਰਮਾਤਮਾ ਦੀ ਇਹ ਖਾਸ ਦੇਣ, ਕੇਸਾਂ ਨੂੰ ਮਨੁੱਖ ਜਨਮ ਵੇਲੇ ਨਾਲ ਹੀ ਲੈ ਕੇ ਆਉਂਦਾ ਹੈ ਅਤੇ ਜਿਹੜਾ ਕੇਸਾਂ ਨੂੰ ਸੰਭਾਲਦਾ ਹੈ, ਉਹ ਸ਼ੁੱਧ ਤੇ ਪਵਿੱਤਰ ਮਨੁੱਖ ਹੈ। ਇਸ ਤਰ੍ਹਾਂ ਗੁਰੂ ਜੀ ਅਨੁਸਾਰ ਕੇਸਾਂ ਦਾ ਅਦਬ ਤੇ ਸਤਿਕਾਰ ਕਾਇਮ ਰੱਖਣਾ ਜ਼ਰੂਰੀ ਹੈ। ਇਥੇ ਹੀ ਬੱਸ ਨਹੀਂ, ਉਹ ਕੇਸਾ-ਧਾਰੀ ਬਾਰੇ ਇਉਂ ਲਿਖਦੇ ਹਨ-

"ਅਵੱਲ ਸੁੰਨਤ ਮੂਏ ਹੈਂ, ਸਿਰ ਤੇ ਰਖੇ ਜੋਇ।।
ਪਾਵੈ ਮੁਰਾਤਬਾ ਸੱਯਦੀ ਵਡਾ ਰਿਖੀਸ਼ਰ ਹੋਇ।।"

ਭਾਵ, ਪ੍ਰਮਾਤਮਾ ਦੇ ਰੱਬੀ ਹੁਕਮ ਅਨੁਸਾਰ ਜਿਹੜਾ ਪੁਰਸ਼ ਕੇਸਾਂ ਨੂੰ ਬਰਕਰਾਰ ਰੱਖਦਾ ਹੈ, ਉਹ ਉੱਚੀ ਪਦਵੀ ਲੋਕ ਤੇ ਪਰਲੋਕ ਵਿਚ ਹਾਸਲ ਕਰਦਾ ਹੈ। ਉਹ ਤਾਂ ਹੋਰ ਵੀ ਅਗੇਰੇ ਵਧਦੇ ਹਨ-

'ਰਖੇ ਮੂਏ ਹਲਾਲ ਖਾਇ।।
ਨਿਕਟ ਹਰਾਮ ਨ ਜਾਇ।।
ਸਭ ਸੰਸਾਰ ਕੀ ਕਿਆ ਚਲੇ,

ਤਿਸ ਤੇ ਡਰੈ ਖੁਦਾਇ।।"

(ਮੱਕੇ ਦੀ ਗੋਸਟ)

ਗੁਰੂ ਨਾਨਕ ਦੇਵ ਜੀ "ਵਡਹੰਸ ਰਾਗ" ਵਿਚ ਵੀ ਵਾਲਾਂ ਦੀ ਖੂਬਸੂਰਤੀ ਵੱਲ ਇਸ਼ਾਰਾ ਕਰਦੇ ਹਨ-

"ਸੋਹਣੇ ਨਕ ਜਿਨ ਲੰਮੜੇ ਵਾਲਾ।।" (ਵਡਹੰਸ ਮ. ੧, ਪੰਨਾ-੫੬੭)

ਗੁਰੂ ਨਾਨਕ ਜੀ ਵਾਂਗ ਦੂਸਰੇ ਗੁਰੂਆਂ ਨੇ ਵੀ ਇਹ ਪ੍ਰਥਾ ਜਾਰੀ ਰੱਖੀ। ਗੁਰੂ ਰਾਮਦਾਸ ਜੀ ਆਪਣੇ ਪਵਿੱਤਰ ਕੇਸਾਂ ਨਾਲ ਸਤਿਗੁਰੂ ਦੇ ਚਰਨ ਝਾੜਨ ਦਾ ਸੰਕੇਤ ਕਰਦੇ ਹਨ-

ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ

ਗੁਰ ਪਗ ਝਾਰਹ ਹਮਬਾਲ।।" (ਪ੍ਰਭਾਤੀ ਮ.੫, ਪੰਨਾ-੧੩੩੫)

ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ-"ਸਾਬਤ ਸੂਰਤ ਦਸਤਾਰ ਸਿਰਾ" ਦਾ ਉਪਦੇਸ਼ ਕਰਦੇ ਹਨ ਅਤੇ ਜਿਹੜਾ ਕੇਸਾਂ ਤੇ ਦਾਹੜੀ ਦੀ ਬੇਅਦਬੀ ਕਰਦਾ ਹੈ ਉਸ ਨੂੰ ਬੇਈਮਾਨ ਆਖ ਕੇ ਨਿੰਦਦੇ ਹਨ-

"ਸਾਬਤ ਸੂਰਤਿ ਰਬ ਦੀ ਭੰਨੇ ਬੇਈਮਾਨ।।"

ਅਜਿਹੇ ਕਥਨਾਂ ਤੋਂ ਸਿੱਧ ਹੁੰਦਾ ਹੈ ਕਿ ਮੁੱਢ ਤੋਂ ਹੀ ਕੇਸਾਂ ਦੀ ਮਹੱਤਤਾ ਸਿੱਖ ਧਰਮ ਵਿੱਚ ਦਰਸਾਈ ਗਈ ਹੈ ਤੇ ਇਸ ਤਰ੍ਹਾਂ ਕੇਸ ਸਿੱਖਾਂ ਦਾ ਗੌਰਵ ਹਨ।

ਗੁਰੂ ਤੇਗ ਬਹਾਦਰ ਜੀ ਦੀ ਅਦੁੱਤੀ ਕੁਰਬਾਨੀ ਮਗਰੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਅਜਿਹੇ ਪੰਥ ਦੀ ਨੀਂਹ ਰੱਖਣ ਦਾ ਨਿਸਚਾ ਕੀਤਾ, ਜਿਹੜਾ ਨਾ ਕੇਵਲ ਆਪਣੀ ਹੀ ਰੱਖਿਆ ਕਰ ਸਕੇ, ਸਗੋਂ ਹਰ ਗਰੀਬ ਮਜ਼ਲੂਮ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਰਹੇ। ਉਹ ਆਪਣੇ ਸਿੱਖਾਂ ਨੂੰ ਇਕ ਅੱਡਰਾ ਰੂਪ ਦੇਣਾ ਚਾਹੁੰਦੇ ਹਨ ਜਿਸ ਨਾਲ ਹਜ਼ਾਰਾਂ ਵਿਚ ਖਲੋਤਾ ਵੀ ਇਕ ਪਛਾਣਿਆ ਜਾ ਸਕੇ। ਜੋ ਵਿਸਾਖੀ ਵਾਲੇ ਸ਼ੁਭ ਦਿਹਾੜੇ ੩੦ ਮਾਰਚ ੧੬੯੯ ਨੂੰ ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ (ਅਨੰਦਪੁਰ) ਵਿਖੇ ਇਕ ਅਦੁੱਤੀ, ਨਿਆਰੀ ਤੇ ਵਿਲੱਖਣ ਕੌਮ ਦੀ ਨੀਂਹ ਰੱਖੀ ਗਈ। ਇਹ ਇਕ ਮਹਾਨ ਮਨੋਵਿਗਿਆਨਕ ਕਾਰਨਾਮਾ ਸੀ। ਇਹ ਪਿਛਲੇ ਕਈ ਸਾਲਾਂ ਤੋਂ ਤਿਆਰ ਹੋ ਰਹੇ ਸਿੱਖ-ਸਮਾਜ ਦੀ ਅੰਤਮ ਰੂਪ-ਰੇਖਾ ਸੀ। ਖ਼ਾਲਸੇ ਦੀ ਸਿਰਜਨਾ ਕਰ, ਅੰਮ੍ਰਿਤ ਦੀ ਦਾਤ ਬਖ਼ਸ਼ਣ ਉਪਰੰਤ ਪੰਜ-ਕਰਾਰਾਂ ਵਿਚ ਸਭ ਤੋਂ ਪਹਿਲੀ ਬਣਤਰ ਕੇਸਾਂ ਨੂੰ ਦਿੱਤੀ ਤੇ ਉਹ ਪਵਿੱਤਰ ਸਥਾਨ, ਜਿਥੇ ਖ਼ਾਲਸਾ ਸਾਜਿਆ ਗਿਆ, ਦਾ ਨਾਂ ਸ੍ਰੀ ਕੇਸਗੜ੍ਹ ਸਾਹਿਬ

ਰੱਖਿਆ ਗਿਆ।

ਇਸ ਤੋਂ ਮਗਰੋਂ ਦੇ ਸਿੱਖ-ਇਤਿਹਾਸ ਤੋਂ ਅਸੀਂ ਚੰਗੀ ਤਰ੍ਹਾਂ ਜਾਣੂ ਹਾਂ। ਅੰਮ੍ਰਿਤ ਛਕ ਕੇ ਕੇਸਾ-ਧਾਰੀ ਸਿੱਖ ਜਿਵੇਂ ਇਕ-ਦਮ ਗਿੱਦੜ ਤੋਂ ਸ਼ੇਰ ਬਣ ਗਏ ਹੋਣ। ਉਹਨਾਂ ਦੀ ਕਾਇਆ-ਕਲਪ ਹੋ ਗਈ। ਇਕ ਇਕ ਸਿੱਖ ਸਵਾ ਸਵਾ ਲੱਖ ਨਾਲ ਲੜਨ ਦੇ ਯੋਗ ਹੋ ਗਿਆ। ਬਚਿੱਤਰ ਸਿੰਘ ਵਰਗੇ ਮਸਤ ਹਾਥੀਆਂ ਨਾਲ ਮੁਕਾਬਲਾ ਕਰਨ ਲੱਗੇ। ਅਨੰਦਪੁਰ ਦੇ ਕਿਲ੍ਹੇ ਵਿਚ ਗਿਣਤੀ ਦੇ ਸਿੱਖ ਤੇ ਫਿਰ ਚਮਕੌਰ ਦੀ ਗੜ੍ਹੀ ਵਿਚ ਮੁੱਠੀ ਭਰ ਸਿੱਖ ਬਾਹਰ ਖੜ੍ਹੀਆਂ ਲੱਖਾਂ ਦੀ ਗਿਣਤੀ ਵਿਚ ਮੁਗਲ ਫ਼ੌਜਾਂ ਦਾ ਮੁਕਾਬਲਾ ਕਰਦੇ ਰਹੇ। ਇਹ ਇਕ ਮਨੋ-ਵਿਗਿਆਨਕ ਨੁਕਤਾ ਹੈ ਕਿ ਜਦ ਅਸੀਂ ਆਪਣੇ ਆਪ ਨੂੰ ਸਾਹਮਣੇ ਖੜ੍ਹੇ ਦੁਸ਼ਮਨ ਤੋਂ ਵਧੇਰੇ ਪ੍ਰਭਾਵਸ਼ਾਲੀ ਨਹੀਂ ਸਮਝਦੇ ਤਾਂ ਉਸ 'ਤੇ ਜਿੱਤ ਪ੍ਰਾਪਤ ਕਰਨੀ ਤਾਂ ਇਕ ਪਾਸੇ ਰਹੀ, ਅਸੀਂ ਉਸ ਨਾਲ ਲੜਨ ਦਾ ਸਾਹਸ ਵੀ ਨਹੀਂ ਕਰ ਸਕਦੇ। ਪਰ ਹੁਣ ਤਾਂ ਸਿੱਖਾਂ ਦੀਆਂ ਸ਼ਕਲਾਂ, ਚਿਹਰੇ-ਮੋਹਰੇ, ਕੇਸਾਂ ਤੇ ਦਾੜ੍ਹੀਆਂ ਵਾਲੇ ਖੂੰਖਾਰ ਪਠਾਨਾਂ ਨਾਲੋਂ ਵਧੇਰੇ ਪ੍ਰਭਾਵਸ਼ਾਲੀ ਹਨ। ਉਹਨਾਂ ਅੰਦਰੋਂ ਅਹਿਸਾਸ-ਇ-ਕਮਤਰੀ (Inferiority Complex) ਖਤਮ ਹੋ ਚੁੱਕਾ ਸੀ ਤੇ ਉਹ ਆਪਣੇ ਮੁਸਲਮਾਨ ਤੇ ਮੁਗਲ ਦੁਸ਼ਮਣਾਂ ਨੂੰ ਆਪਣੇ ਪਾਣੀ-ਹਾਰ ਸਮਝਣ ਲਗੇ। ਹਕੂਮਤ ਇਕ ਸਿਕੰਜੇ ਵਿਚ ਫਸ ਗਈ। ਹੁਣ ਲੋੜ ਸੀ ਸਿੱਖਾਂ ਦੇ ਇਸ ਨਵਰੂਪ, ਜਿਹੜਾ ਕਿ ਸਮੇਂ ਦੇ ਅਨੁਕੂਲ ਤੇ ਜਾਗਰੂਪ ਸੀ, ਨੂੰ ਸਦੀਵੀਂ ਰੱਖਣਾ। ਸੋ ਦਸਮੇਸ਼ ਪਿਤਾ ਨੇ ਹਦਾਇਤ ਕੀਤੀ-

"ਨਿਸ਼ਾਨਿ ਸਿਖੀ ਈਂ ਪੰਜ ਹਰਫ਼ ਕਾਫ਼॥
ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ਼॥
ਕੜਾ ਕਾਰਦੋ ਕੱਛ ਕੰਘਾ ਬਿਦਾਂ॥
ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ॥"

ਪਹਿਲਾਂ ਆਪਣੇ ਸਿੱਖਾਂ ਨੂੰ ਦਸਮੇਸ਼ ਪਿਤਾ ਨੇ ਨਿਵਾਜਿਆ ਤੇ ਇਹ ਆਖ ਕੇ ਸਤਿਕਾਰਿਆ-

"ਖਾਲਸਾ ਮੇਰੋ ਰੂਪ ਹੈ ਖਾਸ॥
ਖਾਲਸਹ ਮਹਿ ਹਉਂ ਕਰਉਂ ਨਿਵਾਸ॥"

(ਸਰਬ ਲੋਹ ਗ੍ਰੰਥ, ਪੰਨਾ-੫੩੧)

ਪਰ ਨਾਲ ਹੀ ਚਿਤਾਵਨੀ ਵੀ ਦਿੱਤੀ—

"ਰਹਿਣੀ ਰਹੈ ਸੋਈ ਸਿਖ ਮੇਰਾ॥" (ਰਹਿਤਨਾਮਾ ਭਾਈ ਦੇਸਾ ਸਿੰਘ)

## ਕੇਸ ਤੇ ਪੁਰਾਤਨ ਸਿੱਖ

ਉਪਰੋਕਤ ਮਹਾਂ-ਵਾਕ ਨੂੰ ਮੁੱਖ ਰੱਖਦਿਆਂ ਸਿੱਖਾਂ ਨੇ ਹਰ ਹੀਲੇ ਆਪਣੀ ਸਾਬਤ-ਸੂਰਤ ਕਾਇਮ ਰੱਖੀ। ਕੇਸਾਂ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਹਿੱਤ ਸਿੱਖਾਂ ਨੇ ਤਰ੍ਹਾਂ ਤਰ੍ਹਾਂ ਦੇ ਤਸੀਹੇ ਝੱਲੇ, ਮੌਤ ਨੂੰ ਗਲਵਕੜੀਆਂ ਪਾਈਆਂ, ਬੰਦ ਬੰਦ ਕਟਵਾਏ, ਆਰਿਆਂ ਨਾਲ ਚੀਰੇ ਗਏ, ਖੋਪਰੀਆਂ ਖਿੜੇ ਮੱਥੇ ਲੁਹਾਈਆਂ, ਬੱਚਿਆਂ ਦੇ ਟੁਕੜੇ ਟੁਕੜੇ ਕਰਵਾ ਗਲਾਂ ਵਿਚ ਹਾਰ ਪਵਾਏ, ਚਰਖੜੀਆਂ 'ਤੇ ਚੜ੍ਹੇ ਪਰ ਆਪਣੇ ਇਸ਼ਟ ਤੋਂ ਨਾ ਥਿੜ੍ਹਕੇ। ਆਪਣੇ ਸਰੀਰ ਦੇ ਕਿਸੇ ਵੀ ਰੋਮ ਦੀ ਬੇਅਦਬੀ ਨਾ ਹੋਣ ਦਿੱਤੀ।

ਦੁਸ਼ਮਣ ਨੇ ਪੂਰੀ ਵਾਹ ਲਾਈ-ਸਿੱਖੀ ਦੇ ਬੂਟੇ ਨੂੰ ਜੜ੍ਹਾਂ ਫੜਣ ਤੋਂ ਪਹਿਲਾਂ ਹੀ ਪੁੱਟ ਸੁੱਟਣ ਦੀ, ਪਰ ਉਹ ਚੜ੍ਹਦੇ ਦਿਨ ਨੂੰ ਰਾਤ ਦੀ ਕਾਲੋਂ ਵਿਚ ਕਿਵੇਂ ਬਦਲ ਸਕਦਾ ਸੀ? ਸਿੱਖ ਆਪਣੇ ਕੇਸਾਂ ਨੂੰ ਕਾਇਮ ਰੱਖਦੇ, ਨਿਤਨੇਮ ਕਰਦੇ, ਉੱਚਾ ਚਾਲ-ਚਲਣ ਬਣਾਉਂਦੇ ਹੋਏ, ਅੱਗੇ ਹੀ ਅੱਗੇ ਵਧਦੇ ਗਏ। ਕਾਹਨੂੰਵਾਨ ਦੇ ਛੰਭ ਵਿਚ ਜੇ ਕਿਸੇ ਵੇਲੇ ਥੋੜ੍ਹੇ ਰਹਿ ਗਏ ਤਾਂ ਲੱਖਪਤ ਰਾਇ ਵਰਗਿਆਂ ਐਲਾਨ ਕੀਤਾ "ਸਿੱਖ ਮੁਕਾ ਦਿੱਤੇ ਗਏ।" ਸਿੱਖਾਂ ਦੇ ਸਿਰਾਂ ਦਾ ਮੁੱਲ ਰਖਿਆ ਗਿਆ। ਕੇਸ ਕਟਵਾ ਲੈਣ ਵਾਲਿਆਂ ਲਈ ਇਨਾਮ ਰਖੇ ਗਏ। ਮੀਰ ਮੰਨੂੰ ਨੇ ਉਮਰ ਭਰ ਕੋਸ਼ਿਸ਼ ਕੀਤੀ-ਸਿੱਖਾਂ ਨੂੰ ਮਾਰ ਮੁਕਾਉਣ ਦੀ। ਪਰ ਉਸ ਨੂੰ ਅਗੋਂ ਮੂੰਹ-ਚਿੜਾਵਾਂ ਉੱਤਰ ਮਿਲਦਾ ਰਿਹਾ। ਸਿੱਖ ਗਾਉਂਦੇ ਰਹੇ-

"ਮੰਨੂੰ ਸਾਡੀ ਦਾਤਰੀ ਅਸੀਂ ਮਨੂੰ ਦੇ ਸੋਏ,
ਜਿਉਂ ਜਿਉਂ ਮੰਨੂੰ ਵਢਦਾ ਅਸੀਂ ਦੂਣੇ-ਚੌਣੇ ਹੋਏ।"

## ਅੱਜ, ਸਿੱਖ ਅਤੇ ਕੇਸ

ਪਰ ਅਫਸੋਸ! ਸਦ ਅਫਸੋਸ!!

"ਇਸ ਘਰ ਕੋ ਆਗ ਲਗ ਗਈ ਘਰ ਕੇ ਚਿਰਾਗ ਸੇ!"

ਸਿੱਖੀ ਦੇ ਜਿਸ ਬੂਟੇ ਨੂੰ ਮੁਗਲ ਉਖਾੜ ਨਾ ਸਕੇ, ਅਬਦਾਲੀ ਢਾਹ ਨਾ ਸਕਿਆ, ਦੁਰਾਨੀ ਜਿਸ ਦੀ ਛਾਂ ਨੂੰ ਮੁਕਾ ਨਾ ਸਕਿਆ, ਸਗੋਂ ਇਹ ਦਿਨ ਬ-ਦਿਨ ਵਧਦਾ ਹੀ ਗਿਆ, ਮੌਲਦਾ ਗਿਆ, ਫੈਲਦਾ ਗਿਆ ਤੇ ਕਈ ਹੋਰ ਵੀ ਆ, ਇਸ ਘਣਛਾਵੇਂ ਬੂਟੇ ਹੇਠਾਂ ਅਨੰਦ ਮਾਨਣ ਲੱਗੇ। ਅੱਜ ਸਾਡੇ ਆਪਣੇ ਨੌਜਵਾਨ-ਬੂਟੇ ਦੀਆਂ ਫੁਟ ਰਹੀਆਂ ਕਰੂੰਬਲਾਂ ਖੁਦ ਫੁਟਣੋਂ ਇਨਕਾਰੀ ਹਨ। ਅਸੀਂ ਆਪਣੇ ਸਕੂਲਾਂ ਤੇ ਕਾਲਜਾਂ ਵਿਚ ਪੜ੍ਹਦੇ ਵਿਦਿਆਰਥੀਆਂ ਵੱਲ ਜ਼ਰਾ ਨਜ਼ਰ ਮਾਰੀਏ, ਕਾਰਖਾਨਿਆਂ

ਤੇ ਫੈਕਟਰੀਆਂ ਵਿਚ ਕੰਮ ਕਰਦੇ ਕਾਮਿਆਂ ਵੱਲ ਜ਼ਰਾ ਨਜ਼ਰ ਮਾਰੀਏ ਕਾਰਖਾਨਿਆਂ ਤੇ ਫੈਕਟਰੀਆਂ ਵਿਚ ਕੰਮ ਕਰਦੇ ਕਾਮਿਆਂ ਵੱਲ ਤੱਕੀਏ, ਖੇਤਾਂ ਵਿਚ ਹੱਲ ਵਾਹੁੰਦੇ ਬਾਂਕੇ ਸ਼ੇਰਾਂ ਤੇ ਦੂਲਿਆਂ ਨੂੰ ਦ੍ਰਿਸ਼ਟੀਗੋਚਰ ਕਰੀਏ-ਸਾਰੇ ਹੀ ਧੜਾਧੜ ਦਾੜ੍ਹੀਆਂ ਕੇਸ ਕਟਵਾ ਰਹੇ ਹਨ, ਪਤਿਤ ਹੁੰਦੇ ਜਾ ਰਹੇ ਹਨ। ਇਹ ਪਤਿਤਪੁਣਾ ਫੈਸ਼ਨ ਤੋਂ ਰਿਵਾਜ ਬਣਦਾ ਜਾ ਰਿਹਾ ਹੈ। ਸਾਡੇ ਨੌਜਵਾਨ ਕੇਸ ਕਟਵਾਣ ਵਿਚ ਅੱਜ ਆਪਣੀ ਹੱਤਕ ਦੀ ਬਜਾਏ 'ਇੱਜ਼ਤ' ਸਮਝ ਰਹੇ ਹਨ। ਆਓ! ਪੜਤਾਲ ਕਰੀਏ ਇਸ ਦੇ ਕਾਰਨਾਂ ਦੀ ਤੇ ਜੁੱਟ ਜਾਈਏ ਕੋਈ ਯੋਗ ਇਲਾਜ ਲੱਭਣ ਵਿਚ!

ਅਸੀਂ ਸਿੱਖ ਵਿਦਿਅਕ ਸੰਸਥਾਵਾਂ ਬਣਾਈਆਂ ਧਰਮ ਦੇ ਪ੍ਰਚਾਰ ਲਈ। ਅੱਜ ਇਹਨਾਂ ਹੀ ਵਿਦਿਅਕ ਅਦਾਰਿਆਂ ਵਿਚ ਸਿੱਖ ਨੌਜਵਾਨ ਪਤਿਤ ਹੋ ਰਹੇ ਹਨ। ਕੀ ਸੰਬੰਧਤ ਅਧਿਕਾਰੀ ਇਸ ਸਚਾਈ ਤੋਂ ਹਾਲਾਂ ਜਾਣੂ ਨਹੀਂ ਹੋਏ? ਜੇ ਉਹ ਜਾਣਦੇ ਹਨ ਤਾਂ ਕਿਉਂ ਨਹੀਂ ਸਾਰੇ ਮਾਮਲੇ ਦੀ ਛਾਣ-ਬੀਣ ਕੀਤੀ ਜਾਂਦੀ? ਸਗੋਂ ਇਸ ਦੇ ਉਲਟ ਵੇਖਿਆ ਜਾਂਦਾ ਹੈ ਕਿ ਪੜ੍ਹਾਉਣ ਵਾਲੇ ਪ੍ਰੋਫੈਸਰ ਵੀ ਕੇਸ ਤੇ ਦਾੜ੍ਹੀ ਨੂੰ ਕਤਲ ਕਰਦੇ ਹਨ। ਬਜਾਏ ਸਿੱਖ ਧਰਮ ਵਿਚ ਕੇਸਾਂ ਦੀ ਮਹੱਤਤਾ ਵਿਦਿਆਰਥੀਆਂ ਨੂੰ ਸਮਝਾਉਣ ਦੇ, ਉਹ ਖੁਦ ਇਹਨਾਂ ਦਾ ਮੌਜੂ ਉਡਾਉਂਦੇ ਹਨ। ਲੋੜ ਹੈ ਉਸ ਮਨੋਰਥ ਦੀ ਪੂਰਤੀ ਲਈ ਸੁਧਾਰ ਦੀ, ਜਿਸ ਨੂੰ ਮੁੱਖ ਰੱਖ ਕੇ ਇਹ ਸਕੂਲ ਤੇ ਕਾਲਜ ਸ਼ੁਰੂ ਕੀਤੇ ਗਏ ਸਨ। ਮੁੜ ਸੁਧਾਰ ਅਧਿਆਪਕਾਂ ਤੋਂ ਹੀ ਸ਼ੁਰੂ ਕੀਤਾ ਜਾਵੇ ਤਾਂ ਹੀ ਉਹ ਵਿਦਿਆਰਥੀਆਂ ਨੂੰ ਕੁਝ ਸਮਝਾ ਸਕਣਗੇ।

ਇਕ ਹੋਰ ਵੱਡਾ ਕਾਰਨ ਇਸ ਪਤਿਤਪੁਣੇ ਦੀ ਵਧਦੀ ਲਹਿਰ ਦਾ ਹੈ— ਦਿਨ-ਬਦਿਨ ਫੈਲ ਰਹੀ ਨਾਸਤਿਕਤਾ। ਆਮ ਪੜ੍ਹਿਆ-ਲਿਖਿਆ ਵਰਗ ਅੱਜ ਆਪਣੇ ਆਪ ਨੂੰ ਮਾਰਕਸ ਦੇ ਅਸੂਲਾਂ ਦਾ ਧਾਰਨੀ ਦੱਸਦਾ ਹੈ ਤੇ ਕਿਸੇ ਵੀ ਧਰਮ ਵਿਚ ਉਹ ਵਿਸ਼ਵਾਸ ਕਰਨ ਤੋਂ ਨਾਂਹ ਕਰ ਦਿੰਦਾ ਹੈ। ਅਜਿਹੀ ਦਸ਼ਾ ਵਿਚ ਕੇਸ ਰੱਖਣ ਦਾ ਤਾਂ ਸਵਾਲ ਹੀ ਨਹੀਂ ਪੈਦਾ ਹੁੰਦਾ। ਪਰ ਉਹ ਭੁੱਲ ਜਾਂਦੇ ਹਨ ਕਿ ਇਹ ਵਿਦਵਾਨ ਵੀ ਕੁਝ ਕੁ ਅਸੂਲਾਂ ਦਾ ਧਾਰਨੀ ਸੀ ਤੇ ਖੁਦ ਕੇਸਾਧਾਰੀ ਸੀ। ਜਿਹੜੇ ਲੋਕ ਅੱਜ ਧਰਮ ਨੂੰ ਅਫੀਮ ਦਾ ਦਰਜਾ ਦੇਣ ਲੱਗ ਪਏ ਹਨ, ਉਹਨਾਂ ਨੂੰ ਦੱਸਣ ਦੀ ਲੋੜ ਹੈ ਕਿ ਸਿੱਖ ਧਰਮ ਮਨੁੱਖ ਨੂੰ ਸਦਾ ਚੜ੍ਹਦੀ ਕਲਾ ਵਿਚ ਰਹਿਣ ਦਾ ਸੰਦੇਸ਼ ਦੇਣ ਵਾਲਾ ਇਕ ਇਲਾਹੀ ਤੇ ਅਲੌਕਿਕ ਕ੍ਰਿਸ਼ਮਾ ਹੈ।

ਅੱਜ ਥੋੜ੍ਹੇ ਗਿਆਨ ਵਾਲਾ ਨੌਜਵਾਨ ਵਿਦਿਆਰਥੀ ਇਹ ਵੀ ਆਖਦਾ ਹੈ ਕਿ "ਵਿਗਿਆਨ ਦਾ ਯੁੱਗ ਹੈ। ਸਾਇੰਸ ਧਰਮ ਨੂੰ ਪਛਾੜ ਰਹੀ ਹੈ। ਰੱਬ ਦੀ ਗੱਲ ਕਰਨੀ, ਕਿਸੇ ਪੁਰਾਣੇ ਯੁਗ ਦੀ ਕਹਾਣੀ ਬਣ ਗਈ ਹੈ।" ਤੇ ਇਸ ਅਸਰ ਹੇਠ ਉਹ

ਦਾੜ੍ਹੀ-ਕੇਸ ਕਟਵਾ ਕੇ ਅਧਰਮੀ ਬਣਨ ਵਿਚ ਆਪਣਾ ਮਾਣ ਸਮਝਦੇ ਹਨ। ਪਰ ਉਹ ਭੁੱਲੜ ਇਹ ਨਹੀਂ ਜਾਣਦੇ ਕਿ ਕੋਈ ਵੀ ਮਹਾਨ ਵਿਗਿਆਨੀ ਨਾਸਤਕ ਨਹੀਂ ਹੋਇਆ। ਵੱਡੇ ਤੋਂ ਵੱਡਾ ਡਾਕਟਰ ਅੱਜ ਵੀ ਅਪਰੇਸ਼ਨ ਕਰਨ ਲੱਗਿਆਂ ਆਪਣੇ ਰੱਬ ਨੂੰ ਧਿਆਉਂਦਾ ਹੈ ਤੇ ਆਖਦਾ ਹੈ ਕਿ ਮਨੁੱਖ ਦਾ ਫਰਜ਼ ਤਾਂ ਯਤਨ ਕਰਨਾ ਹੈ, ਜਾਨ ਬਖ਼ਸ਼ਣੀ ਉਸ ਸਰਬ-ਸ਼ਕਤੀਮਾਨ (Almighty) ਦੇ ਹੱਥ ਹੈ।

ਸਮੁੱਚੇ ਤੌਰ 'ਤੇ ਲੋੜ ਹੈ ਕਿ ਅੱਜ ਕਈ ਸਭਾ-ਸੁਸਾਇਟੀਆਂ ਬਣਾ ਕੇ ਸਕੂਲਾਂ ਤੇ ਕਾਲਜਾਂ ਵਿਚ ਧਰਮ ਦਾ ਪ੍ਰਚਾਰ ਕੀਤਾ ਜਾਵੇ। ਇਹਨਾਂ ਵਿਦਿਆਰਥੀਆਂ ਨੇ ਹੀ ਕੱਲ੍ਹ ਨੂੰ ਕੌਮ ਦਾ ਵਾਰਸ ਬਣਨਾ ਹੈ। ਜੇ ਇਹਨਾਂ ਵਿਚ ਪ੍ਰਚਾਰ ਨਾ ਕੀਤਾ ਗਿਆ ਤਾਂ ਗੁਰਦੁਆਰਿਆਂ ਵਿਚ ਪ੍ਰਚਾਰ ਕਰਨ ਦਾ ਸ਼ਾਇਦ ਵਧੇਰੇ ਲਾਭ ਨਾ ਹੋ ਸਕੇ। ਸਿੱਖ ਤਾਂ ਪਹਿਲਾਂ ਹੀ ਸਿੱਖ ਹਨ। ਚਾਹੀਦਾ ਤਾਂ ਇਹ ਹੈ ਕਿ ਪਤਿਤ ਹੋ ਚੁਕੇ ਮਨੁੱਖਾਂ ਨੂੰ ਮੁੜ ਸਿੱਖੀ ਧਾਰਨ ਲਈ ਪਰੇਰਿਆ ਜਾਵੇ। ਇਸ ਮੰਤਵ-ਸਿੱਧੀ ਲਈ ਹਰ ਸ਼ਹਿਰ ਵਿਚ, ਹਰ ਪਿੰਡ ਵਿਚ ਤੇ ਹਰ ਨਗਰ ਵਿਚ ਅੱਜ ਇਕ ਇਨਕਲਾਬੀ ਲਹਿਰ ਜਾਰੀ ਕਰਨ ਦੀ ਜ਼ਰੂਰਤ ਹੈ।

## ਕੇਸਾਂ ਦੇ ਲਾਭ

ਉਪਰੋਕਤ ਦਰਸਾਏ ਮੰਤਵ ਦੀ ਪੂਰਤੀ ਲਈ ਇਹ ਜ਼ਰੂਰੀ ਹੈ ਕਿ ਕੇਸਾਂ ਦੀ ਬੇ-ਅਦਬੀ ਕਰ ਰਹੇ ਨੌਜਵਾਨਾਂ ਨੂੰ ਕੇਸਾਂ ਦੇ ਲਾਭਾਂ ਤੋਂ ਜਾਣੂ ਕਰਵਾਇਆ ਜਾਵੇ। ਇਥੇ ਕੇਸਾਂ ਦੀ ਕਈ ਪੱਖਾਂ ਤੋਂ ਮਹੱਤਤਾ ਤੇ ਵਿਸਥਾਰ ਸਹਿਤ ਚਰਚਾ ਕਰਦੇ ਹਾਂ–

### ੧. ਅਧਿਆਤਮਕ ਪੱਖ

ਮੁੱਢ ਕਦੀਮ ਤੋਂ ਅੱਜ ਤੱਕ ਸਭ ਅਧਿਆਤਮਕ ਆਗੂ ਕੇਸਾਧਾਰੀ ਹੋਏ ਹਨ। ਗੁਰੂਆਂ, ਭਗਤਾਂ ਤੇ ਅਧਿਆਤਮਕ ਮਹਾਂਪੁਰਸ਼ਾਂ ਦੀ ਜ਼ਿੰਦਗੀ ਵਿਚ ਇਕਾਗਰਤਾ ਪ੍ਰਧਾਨ ਹੁੰਦੀ ਹੈ। ਇਕਾਗਰਤਾ ਕਿਸੇ ਬੰਧੇਜ ਨਾਲ ਪ੍ਰਾਪਤ ਹੋਣ ਵਾਲੀ ਵਸਤੂ ਨਹੀਂ, ਇਹ ਤਾਂ ਮਨ ਦੀਆਂ ਖਾਹਿਸ਼ਾਂ ਨੂੰ ਕਿਸੇ ਸੰਤੋਖ ਵਿਚ ਰੱਖ ਲੈਣ ਨਾਲ ਹੀ ਪ੍ਰਾਪਤ ਹੁੰਦੀ ਹੈ। ਸੰਤੋਖੀ ਜੀਵਨ ਹੀ ਹੁਕਮੀ ਜੀਵਨ ਹੈ। ਗੁਰੂਆਂ ਦੀ ਆਪਣੀ ਸਾਰੀ ਜ਼ਿੰਦਗੀ ਸੰਤੋਖ ਦੀ ਜ਼ਿੰਦਗੀ ਸੀ। ਖਾਹਿਸ਼ਾਂ ਸਨ, ਪਰ ਖਾਹਿਸ਼ਾਂ ਨੂੰ ਕਿਸੇ ਸੰਤੋਖੀ ਆਤਮਾ ਅਨੁਸਾਰ ਢਾਲ ਲਿਆ ਸੀ। ਕੇਸਾਂ ਦੀ ਸੁਭਾਵਕ ਤੇ ਸੁਤੰਤਰ ਹੋਂਦ ਮਨੁੱਖ ਨੂੰ ਇਕ ਕੁਦਰਤੀ ਜ਼ਿੰਦਗੀ ਜੀਊਣ ਵਾਸਤੇ ਪ੍ਰੇਰਦੀ ਹੈ, ਭਾਵੇਂ ਉਹ ਸਾਦਗੀ ਤੇ ਖੂਬਸੂਰਤੀ ਭਰਪੂਰ ਹੈ। ਨਾਲੇ ਅਧਿਆਤਮਕ ਪੱਧਰ ਉਤੇ ਇਹ ਸਵੀਕਾਰ ਕਰ

ਲਿਆ ਗਿਆ ਹੈ :

ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥

ਇਸੇ ਲਈ ਕੇਸ ਕਟਵਾਉਣਾ ਜਾਂ ਕੇਸਾਂ ਦੀ ਕੁਦਰਤੀ ਜ਼ਿੰਦਗੀ ਨੂੰ ਭੰਗ ਕਰਨਾ, ਇਹ ਅਧਿਆਤਮਕ ਜਗਤ ਤੋਂ ਖਾਰਜ ਕਰ ਦੇਣ ਦੀ ਸਜ਼ਾ ਰਹੀ ਹੈ। ਜਾਂ ਉਹ ਇਕ ਐਸੀ ਤ੍ਰਿਸਕਾਰ ਤੇ ਫਿਟਕਾਰ ਸੀ, ਜਿਹੜੀ ਮਨੁੱਖ ਨੂੰ ਅਧਿਆਤਮਕ ਜੀਵਨ ਪੱਧਰ ਤੋਂ ਅਤਿ ਨੀਵਾਂ ਕਰ ਦੇਂਦੀ ਸੀ।

ਸਿੱਖ ਸਮਾਜ ਵਿਚ ਕਿਉਂਕਿ ਕੋਈ ਵਰਣ-ਭੇਦ ਨਹੀਂ, ਕੋਈ ਵੀ ਅਧਿਆਤਮਕ ਗਗਨ-ਮੰਡਲਾਂ ਵਿਚ ਤਾਰੀਆਂ ਲਾ ਸਕਦਾ ਹੈ। ਇਹ ਕੋਈ ਰਿਸ਼ੀ-ਮੁਨੀ ਜਾਂ ਪੁਰਾਤਨ ਬ੍ਰਾਹਮਣ ਨਹੀਂ ਸਨ,ਸਗੋਂ ਸਿੱਖ ਗੁਰੂ ਸਨ-ਜਿਨ੍ਹਾਂ ਦਾ ਅਸੂਲ ਗੁਰੂ ਅਖਵਾਉਣ ਤੋਂ ਪਹਿਲਾਂ ਚੇਲਾ ਅਖਵਾਉਣਾ ਸੀ। ਇਸ ਲਈ ਹਰ ਸਿੱਖ ਨੂੰ ਕੇਵਲ ਕੇਸ ਰੱਖਣ ਦੀ ਖੁਲ੍ਹ ਹੀ ਨਹੀਂ ਦਿੱਤੀ, ਸਗੋਂ ਜ਼ਰੂਰੀ ਕਰਾਰ ਦੇ ਕੇ ਬਹਾਦਰੀ, ਸੁੰਦਰਤਾ ਤੇ ਸੁਤੰਤਰਤਾ ਦੇ ਨਾਲ ਨਾਲ ਅਧਿਆਤਮਕ ਉਚਿਆਈਆਂ ਵਿਚ ਵੀ ਵਿਚਰਨ ਲਈ ਆਦੇਸ਼ ਕੀਤਾ।

**੨. ਸਭਿਆਚਾਰਕ ਪੱਖ**

ਕੇਸ ਸਾਡੇ ਪੁਰਾਣੇ ਭਾਰਤੀ-ਸਭਿਆਚਾਰ ਦਾ ਇਕ ਜ਼ਰੂਰੀ ਚਿੰਨ੍ਹ ਹਨ। ਪੁਰਾਣੀ ਭਾਰਤੀ ਸੰਸਕ੍ਰਿਤੀ ਵੇਦਾਂ ਤੇ ਪੁਰਾਣਾਂ ਵਿਚ ਦਰਜ ਹੈ। ਉਥੇ ਕੇਸਾਂ ਦਾ ਰੱਖਣਾ ਜ਼ਰੂਰੀ ਦੱਸਿਆ ਹੈ। ਰਿਗਵੇਦ ਦੇ ਮੰਤਰ ੬, ਸੂਤਰ ੫੫, ਮੰਡਲ ੨ ਵਿਚ ਹਰ ਇਨਸਾਨ ਦੀ ਸਾਬਤ ਸੂਰਤ ਦਰਸਾਈ ਹੈ। ਯੁਜਰ ਵੇਦ ਦੇ ਅਧਿਆਇ ੨੦, ਮੰਡਲ ੫ ਵਿਚ ਰਿਸ਼ੀਆਂ ਨੇ ਕੇਸਾਂ ਦੀ ਭਾਰੀ ਉਸਤਤ ਕਰ ਕੇ ਇਹਨਾਂ ਨੂੰ ਮਨੁੱਖੀ ਸਮਾਜ ਦਾ ਇਕ ਅੰਗ ਦੱਸਿਆ ਹੈ। ਸ਼ਾਮ ਵੇਦ ਦੇ ਕਰਤਾ ਰਿਸ਼ੀ ਜੀ ਨੇ ਅਧਿਆਇ ੩, ਮੰਡਲ ੧੪ ਅੰਦਰ ਈਸ਼ਵਰ ਨੂੰ ਪਵਿੱਤਰ ਕੇਸਾ-ਧਾਰੀ ਵਰਣਨ ਕਰ ਕੇ ਉਸ ਦੀ ਸ਼ੋਭਾ ਕੀਤੀ ਹੈ। ਇਸੇ ਸਾਮ ਵੇਦ ਦੇ ਕਾਂਡ ੧੯, ਸੂਤਰ ੬੦, ਮੰਡਲ ੧ ਵਿਚ ਸਪਸ਼ਟ ਹੁਕਮ ਹੈ ਕਿ ਜੰਗੀ ਫੌਜ ਸਾਰੀ ਦੀ ਸਾਰੀ ਪਵਿੱਤ੍ਰ ਕੇਸਾਂ ਸਹਿਤ ਹੋਣੀ ਚਾਹੀਦੀ ਹੈ। ਮੰਨੂੰ ਸਿਮ੍ਰਤੀ ਅੰਦਰ ਪਵਿੱਤਰ ਕੇਸਾਂ ਦਾ ਅਦਬ ਤੇ ਸਤਿਕਾਰ ਕਾਇਮ ਰੱਖਣ ਲਈ ਅਨੇਕਾਂ ਹੀ ਸਲੋਕ ਤੇ ਮੰਤਰ ਮਿਲਦੇ ਹਨ। ਵੇਦਾਂ, ਸ਼ਾਸਤਰਾਂ, ਪੁਰਾਣਾਂ, ਉਪਨਿਸ਼ਦਾਂ ਤੇ ਸਿਮ੍ਰਤੀਆਂ ਵਿਚ ਸਾਡਾ ਪੁਰਾਤਨ ਸਭਿਆਚਾਰ ਅੰਕਿਤ ਹੈ ਜੋ ਕੇਸਾ-ਧਾਰੀ ਹੋਣਾ ਸਿਖਾਉਂਦਾ ਹੈ। ਅੱਜ ਜੇਕਰ ਫੈਸ਼ਨ ਸਾਨੂੰ ਕੇਸ ਕੱਟਣ ਲਈ ਪ੍ਰੇਰਦਾ ਹੈ ਤਾਂ ਉਹ ਫੈਸ਼ਨ ਸਭਿਆਚਾਰ ਦਾ ਘਾਤਕ ਹੈ। ਅਜਿਹੇ ਫੈਸ਼ਨ ਨੂੰ ਦੂਰੋਂ ਹੀ

ਸੌ-ਸੌ ਸਲਾਮ! ਕੋਈ ਵੀ ਕੌਮ ਜਦੋਂ ਸਭਿਆਚਾਰ ਨੂੰ ਤਿਆਗ ਦੇਂਦੀ ਹੈ ਤਾਂ ਉਸ ਦਾ ਘਾਣ ਹੋਣਾ ਸ਼ੁਰੂ ਹੋ ਜਾਂਦਾ ਹੈ। ਕੌਮ ਨੂੰ ਲੱਗੀ ਇਸ ਢਾਹ ਦਾ ਇਲਾਜ ਮੁੜ ਕੇਸ ਰਖਵਾ ਕੇ ਸਿੱਖ ਗੁਰੂਆਂ ਨੇ ਕੀਤਾ ਤੇ ਮੁੜ ਸਭਿਆਚਾਰ ਨੂੰ ਸੁਰਜੀਤ ਕੀਤਾ। ਇਸ ਲਈ ਕੇਸ ਰੱਖ ਕੇ ਅਸੀਂ ਆਪਣੇ ਸਭਿਆਚਾਰਕ ਵਿਰਸੇ ਨੂੰ ਸੰਭਾਲ ਰਹੇ ਹਾਂ--ਸਾਨੂੰ ਇਸ 'ਤੇ ਮਾਣ ਹੋਣਾ ਚਾਹੀਦਾ ਹੈ।

### ੩. ਧਾਰਮਿਕ ਪੱਖ

ਜਿਹਾ ਕਿ ਪਹਿਲਾਂ ਹੀ ਦੱਸਿਆ ਜਾ ਚੁੱਕਿਆ ਹੈ ਕਿ ਉਂਜ ਤਾਂ ਸਾਰੇ ਹੀ ਧਰਮਾਂ ਦੇ ਗ੍ਰੰਥ, ਕੁਰਾਨ, ਵੇਦ, ਪੁਰਾਣ, ਗੀਤਾ, ਬਾਈਬਲ ਆਦਿ ਕੇਸਾਂ ਦੀ ਮਹੱਤਤਾ ਦੱਸਦੇ ਹਨ ਤੇ ਕੇਸਾਂ ਦੇ ਰੱਖਣ ਲਈ ਜ਼ੋਰ ਵੀ ਦੇਂਦੇ ਹਨ ਪਰ ਸਿੱਖ ਧਰਮ ਵਿਚ ਤਾਂ ਕੇਸਾਂ ਨੂੰ ਖਾਸ ਸਥਾਨ ਪ੍ਰਾਪਤ ਹੈ। ਜਿਹੜਾ ਸਿੱਖ ਕੇਸ ਨਹੀਂ ਰੱਖਦਾ, ਉਹ ਧਾਰਮਿਕ ਨੁਕਤਾ-ਨਿਗਾਹ ਤੋਂ ਪਤਿਤ ਤੇ ਕੁਰਾਹੀਆ ਹੈ। ਇਸੇ ਧਾਰਮਿਕ ਜਜ਼ਬੇ ਸਦਕਾ ਹੀ ਸਿੱਖਾਂ ਨੇ ਅਸਹਿ ਤੇ ਅਕਹਿ ਕਸ਼ਟ ਸਹਾਰੇ, ਪਰ ਸਿੱਖੀ-ਸਿਦਕ ਨਾ ਹਾਰਿਆ। ਕੇਸਾਂ ਨੂੰ ਆਪਣੇ ਪ੍ਰਾਣਾਂ ਸੰਗ ਤੋੜ ਤਾਈਂ ਨਿਭਾਇਆ।

ਅਸਲ ਵਿਚ ਖਾਲਸਾ ਪੰਥ ਦੀ ਮਹਾਨਤਾ, ਖਾਲਸੇ ਦੇ ਰੂਪ ਤੇ ਖ਼ਾਲਸੇ ਦੇ ਜੀਵਨ, ਦੋਹਾਂ ਦੇ ਸੁਮੇਲ ਨਾਲ ਹੈ। ਖ਼ਾਲਸੇ ਦਾ ਜੀਵਨ ਤੇ ਰਹਿਤ ਇਕੱਠੇ ਹੀ ਚੱਲਦੇ ਹਨ। ਰਹਿਤ ਨੂੰ ਜੀਵਨ ਤੱਕ ਨਿਭਾਉਣ ਅਤੇ ਜੀਵਨ ਨੂੰ ਰਹਿਤ ਸੰਗ ਨਿਭਾਉਣ ਦਾ ਖ਼ਾਲਸੇ ਨੂੰ ਆਦੇਸ਼ ਹੈ। ਰਹਿਤ-ਨਾਮਿਆਂ ਵਿਚ ਵੀ ਇਸ ਰਹਿਤ ਦੀ ਮਹਾਨਤਾ ਦਰਸਾਈ ਹੈ-

"ਰਹਤ ਬਿਨਾ ਨਹਿ ਸਿੰਘ ਕਹਾਵੈ।
ਰਹਤ ਬਿਨਾ ਦਰ ਚੋਟਾਂ ਖਾਵੈ।
ਰਹਤ ਬਿਨਾ ਜਗ ਮੋ ਭਰਮਾਈ।
ਰਹਤ ਬਿਨਾ ਨਰ ਨਰਕੇ ਜਾਈ ॥੮੯।
ਰਹਤ ਬਿਨਾ ਤਨਖਾਹੀ ਜਾਨੋ।
ਰਹਤ ਬਿਨਾ ਜੜ੍ਹ ਭੂਤ ਬਖਾਨੋ।
ਰਹਤ ਬਿਨਾ ਸੁਖ ਕਬਹੂ ਨ ਲਹੈ।
ਤਾਂ ਤੇ ਰਹਤ ਸੁ ਦ੍ਰਿੜ ਕਰ ਗਹੈ।"

(ਰਹਿਤਨਾਮਾ ਭਾਈ ਦੇਸਾ ਸਿੰਘ)

ਰਹਿਤ ਵਿਚ ਰਹਿਣ ਵਾਲੇ ਸਿੱਖ ਨੂੰ ਗੁਰੂ ਗੋਬਿੰਦ ਸਿੰਘ ਜੀ ਆਪਣਾ

'ਸਾਹਿਬ' ਦੱਸਦੇ ਹਨ ਅਤੇ ਉਹਨਾਂ ਦੀ ਹਰ ਤਰ੍ਹਾਂ ਦੀ ਬਖ਼ਸ਼ਿਸ਼ ਤੇ ਰਹਿਮਤ ਦਾ ਅੰਮ੍ਰਿਤ ਅਜਿਹੇ ਸਿੱਖ 'ਤੇ ਹਰ ਵਕਤ ਵਰਸਦਾ ਰਹਿੰਦਾ ਹੈ ਪਰ ਜੇ ਸਿੱਖ ਰਹਿਤ ਨੂੰ ਤਿਆਗ ਦੇਵੇ ਤੇ ਕੁਰਾਹੀਆ ਹੋ ਜਾਵੇ ਤਾਂ ਬਖਸ਼ਿਸ਼ਾਂ ਭਰਿਆ ਇਹ ਹੱਥ ਉਠ ਜਾਂਦਾ ਹੈ। ਤਾਂ ਤੇ ਕੇਸਾਂ ਦੀ ਰਹਿਤ ਨੂੰ ਕਾਇਮ ਰੱਖਣਾ ਹੋਰ ਵੀ ਵਧੇਰੇ ਜ਼ਰੂਰੀ ਹੋ ਜਾਂਦਾ ਹੈ।

### ੪. ਵਿਗਿਆਨਕ ਪੱਖ

ਅੱਜ ਦਾ ਯੁਗ ਵਿਗਿਆਨਕ ਤੇ ਪਦਾਰਥ ਦਾ ਯੁੱਗ ਹੈ। ਹਰ ਗੱਲ ਨੂੰ ਵਿਗਿਆਨ ਦੀ ਕਸਵੱਟੀ 'ਤੇ ਪਰਖਿਆ ਜਾਂਦਾ ਹੈ। ਕੇਸ ਰੱਖਣੇ ਵੀ ਜੇਕਰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵੇਖਿਆ ਜਾਵੇ, ਤਾਂ ਬਹੁਤ ਜ਼ਰੂਰੀ ਹਨ। ਸਾਇੰਸ ਨੇ ਅੱਜ ਇਹ ਸਾਬਤ ਕਰ ਦਿੱਤਾ ਹੈ ਕਿ ਮਨੁੱਖੀ-ਕੇਸ ਮਾਨਵ-ਸਰੀਰ ਦਾ ਇਕ ਜੀਉਂਦਾ-ਜਾਗਦਾ ਤੇ ਤਾਕਤਵਰ ਅੰਗ ਹੈ।

ਉਹ ਸਾਇੰਸਦਾਨ ਅੱਜ ਇਸ ਸਿੱਟੇ 'ਤੇ ਪੁੱਜੇ ਹਨ ਕਿ ਇਨਸਾਨ ਦੇ ਕੇਸਾਂ ਦੀ ਬਨਾਵਟ ਤੇ ਰਚਨਾ ਇਸ ਪ੍ਰਕਾਰ ਹੈ-

| | |
|---|---|
| ਆਕਸੀਜਨ | ੨੯ ਹਿੱਸੇ |
| ਹਾਈਡਰੋਜਨ | ੬ ਹਿੱਸੇ |
| ਕਾਰਬਨ | ੫੦ ਹਿੱਸੇ |
| ਨਾਈਟਰੋਜਨ | ੧੭ ਹਿੱਸੇ |
| ਸਲਫ਼ਰ | ੫ ਹਿੱਸੇ |

ਕੁਝ ਕੁ ਕੈਲਸ਼ੀਅਮ ਅਤੇ ਅਗਨੀ ਵੀ ਹੁੰਦੀ ਹੈ।

ਪਰਤੱਖ ਹੈ ਕਿ ਇਹ ਸਾਰੀਆਂ ਤਾਕਤਵਰ ਚੀਜ਼ਾਂ ਕੇਸ ਜਿਸਮ ਤੋਂ ਹੀ ਪ੍ਰਾਪਤ ਕਰਦੇ ਹਨ। ਜਿਵੇਂ ਜਿਵੇਂ ਲੋਕ ਕੇਸ ਕਟਵਾਉਂਦੇ ਹਨ, ਇਹ ਉਪਰੋਕਤ ਦਰਸਾਈਆਂ ਲਾਭਦਾਇਕ ਸ਼ਕਤੀ ਭਰਪੂਰ ਵਸਤਾਂ ਮਨੁੱਖੀ ਸਰੀਰ ਵਿਚੋਂ ਘਟਦੀਆਂ ਜਾਂਦੀਆਂ ਹਨ। ਨਿੱਤ ਕੇਸ ਮੁਨਾਉਣ ਵਾਲੇ ਇਨਸਾਨਾਂ ਦੇ ਕੱਟੇ ਗਏ ਕੇਸਾਂ ਦੀ ਲੰਬਾਈ ਦਾ ਜੇ ਹਿਸਾਬ ਲਾਇਆ ਜਾਏ ਤਾਂ ਉਹ ਸੈਂਕੜੇ ਗਜ਼ਾਂ ਤੋਂ ਘੱਟ ਨਹੀਂ ਹੋ ਸਕੇਗੀ। ਹੁਣ ਅਸੀਂ ਭਲੀ-ਭਾਂਤ ਦੇਖ ਸਕਦੇ ਹਾਂ ਕਿ ਜਿਹੜੇ ਲੋਕ ਆਪਣੇ ਕੇਸਾਂ ਨੂੰ ਮੁਨਾਉਂਦੇ ਚਲੇ ਜਾਂਦੇ ਹਨ, ਉਹਨਾਂ ਦੇ ਨਵੇਂ ਉੱਗੇ ਕੇਸਾਂ ਨੇ, ਉਹਨਾਂ ਦੀ ਕਿਤਨੀ ਕੁ ਸਰੀਰਕ ਸ਼ਕਤੀ ਨੂੰ ਨਸ਼ਟ ਕੀਤਾ ਹੋਵੇਗਾ!

ਬਹੁਤ ਸਾਰੇ ਡਾਕਟਰੀ ਵਿਗਿਆਨ ਅਧੀਨ ਕੀਤੇ ਗਏ ਤਜਰਬੇ ਭੀ ਇਸੇ

ਸਿੱਟੇ 'ਤੇ ਪੁੱਜੇ ਹਨ ਕਿ ਮਨੁੱਖੀ ਕੇਸ ਇਕ ਮਜ਼ਬੂਤ ਵਸਤੂ ਹੈ। ਕਈ ਸਾਲ ਪਹਿਲਾਂ ਬਣਾਈਆਂ ਕਬਰਾਂ ਖੋਦ ਕੇ ਵੇਖੀਆਂ ਗਈਆਂ। ਮੁਰਦਿਆਂ ਦਾ ਕੋਈ ਵੀ ਸਰੀਰਕ ਅੰਗ ਸਾਬਤ ਨਾ ਮਿਲਿਆ, ਕੋਈ ਹੱਡੀ-ਗੋਡੀ ਨਾ ਲੱਭੀ, ਪਰ ਕੇਸ ਲੱਭੇ ਜਿਹੜੇ ਆਪ ਆਪਣੀ ਮਜ਼ਬੂਤੀ ਦਾ ਪ੍ਰਮਾਣ ਦਿੰਦੇ ਹਨ।

ਵਿਗਿਆਨੀਆਂ ਦਾ ਕਹਿਣਾ ਹੈ ਕਿ ਕੇਸਾਂ ਰਾਹੀਂ ਮਨੁੱਖੀ ਸਰੀਰ ਅੰਦਰ ਵਿਟਾਮਿਨ 'ਡੀ' ਪ੍ਰਵੇਸ਼ ਕਰਦੇ ਹਨ। ਇਹ ਇਕ ਰਸਾਇਣਕ ਪਦਾਰਥ ਹੈ ਜੋ ਕਿ ਸਿੱਧੇ ਤੌਰ 'ਤੇ ਸੂਰਜ ਦੀਆਂ ਕਿਰਣਾਂ ਤੋਂ ਕੇਸਾਂ ਰਾਹੀਂ ਪੁਰਸ਼ ਦੇ ਸਰੀਰ ਅੰਦਰ ਦਾਖਲ ਹੁੰਦਾ ਹੈ। ਕੇਸਾਂ ਤੋਂ ਬਗੈਰ ਪੁਰਸ਼ ਇਸ ਹੱਦ ਤਕ ਇਸ ਕੀਮਤੀ ਪਦਾਰਥ ਤੋਂ ਵਾਂਝਿਆ ਰਹਿ ਜਾਂਦਾ ਹੈ ਕਿ ਨਤੀਜੇ ਵਜੋਂ ਉਹ ਕਈ ਤਰ੍ਹਾਂ ਦੇ ਰੋਗਾਂ ਦਾ ਸ਼ਿਕਾਰ ਹੋ ਜਾਂਦਾ ਹੈ।

ਕੁਦਰਤ ਨੇ ਸਾਡੇ ਸਰੀਰ ਦੇ ਜਿਸ ਵੀ ਅੰਗ 'ਤੇ ਇਹ ਰੋਮ ਪੈਦਾ ਕੀਤੇ ਹਨ, ਉਹ ਕਿਸੇ ਨਾ ਕਿਸੇ ਮਨੋਰਥ ਲਈ ਹਨ। ਕੱਛਾਂ ਦੇ ਰੋਮ ਕਛਰਾਲੀ ਤੋਂ ਬਚਾਉਂਦੇ ਹਨ। ਸਿਰ ਦੇ ਕੇਸ ਤੇਜ਼ ਗਰਮੀ ਦੇ ਹਮਲੇ (Sun-StroKe) ਤੋਂ ਬਚਾਉਂਦੇ ਹਨ ਅਤੇ ਨਾਸਾਂ ਵਿਚ ਪੈਦਾ ਹੋਣ ਵਾਲੇ ਰੋਮ ਕਈ ਬੀਮਾਰੀਆਂ ਦੇ ਜਿਰਮਾਂ ਨੂੰ ਸਰੀਰ ਅੰਦਰ ਦਾਖਲ ਹੋਣ ਤੋਂ ਰੋਕਦੇ ਹਨ। ਕੁਦਰਤ ਨੇ ਸਰੀਰ ਦਾ ਕੋਈ ਵੀ ਰੋਮ ਵਾਧੂ ਨਹੀਂ ਬਣਾਇਆ। ਇਥੇ ਉਰਦੂ ਦਾ ਇਕ ਸ਼ੇਅਰ ਢੁਕਦਾ ਹੈ-

"ਹਰ ਚੀਜ਼ ਸੇ ਹੈ ਤੇਰੀ ਕਾਰੀਗਰੀ ਟੱਪਕਤੀ,

ਯਿਹ ਕਾਰਖਾਨਾ ਤੂੰ ਨੇ ਕਬ ਰਾਇਗਾਂ ਬਣਾਇਆ!"

ਡਾਰਵਿਨ ਤੇ ਲੈਮਾਰਕ ਵਰਗੇ ਵਿਗਿਆਨੀਆਂ ਦਾ ਸਿਧਾਂਤ ਹੈ ਕਿ ਪੁਰਸ਼ ਦੇ ਸਰੀਰ ਦਾ ਕੋਈ ਵੀ ਬੇਲੋੜਾ ਅੰਗ ਹੌਲੀ ਹੌਲੀ ਘਟਦਾ ਗਿਆ ਤੇ ਇਸੇ ਲਈ ਅੱਜ ਏਪਸ ਦੀ ਪੂਛ ਪੁਰਸ਼ ਦਾ ਰੂਪ ਧਾਰਨ ਤੱਕ ਕੇਵਲ ਰੀੜ੍ਹ ਦੀ ਹੱਡੀ ਬਣ ਕੇ ਹੀ ਰਹਿ ਗਈ। ਸਾਫ ਸਿੱਧ ਹੈ ਕਿ ਜੇਕਰ ਕੇਸ ਕੋਈ ਬੇਲੋੜੀ ਵਸਤੂ ਹੁੰਦੀ ਤਾਂ ਹੁਣ ਤੱਕ ਮਨੁੱਖੀ ਸਰੀਰ ਦਾ ਇਹ ਅੰਗ ਨਾ ਰਹਿੰਦਾ। ਸਗੋਂ ਕੁਦਰਤ ਨੇ ਤਾਂ ਸਿਰ ਉਤੇ ਵਧੇਰੇ ਰੋਮ ਉਗਾ ਕੇ ਉਹਨਾਂ ਦੀ ਮਹੱਤਤਾ ਨੂੰ ਹੋਰ ਵੀ ਉਘਾੜਿਆ ਹੈ ਕਿ ਦਿਮਾਗ ਵਰਗੀ ਵਸਤੂ ਨੂੰ ਕਈ ਤਰ੍ਹਾਂ ਦੇ ਖੋਲਾਂ ਤੋਂ ਮਗਰੋਂ ਕੇਸਾਂ ਵਿਚ ਸੰਭਾਲਿਆ ਗਿਆ ਹੈ। ਕੇਸ ਇਸ ਨੂੰ ਗਰਮੀ-ਸਰਦੀ ਤੋਂ ਬਚਾਉਂਦੇ ਹਨ। ਉਂਵ ਵੀ ਗੌਰਵ-ਮਈ ਵਸਤੂ ਦਾ ਸਥਾਨ ਉਚੇਰਾ ਹੀ ਹੁੰਦਾ ਹੈ। ਮਾਨੋਂ ਮਨੁੱਖੀ ਸੀਸ 'ਤੇ ਕੁਦਰਤ ਨੇ ਇਕ ਤਾਜ-ਮੁਕਟ ਪਹਿਨਾਇਆ ਹੈ।

## ਕੇਸ, ਸੁੰਦਰਤਾ ਅਤੇ ਸਫ਼ਾਈ

ਕੁਝ ਲੋਕ ਗ਼ਿਲਾ ਕਰਦੇ ਹਨ ਕਿ ਕੇਸਾਂ ਨਾਲ ਵਿਅਕਤੀ ਸੁਹਣਾ ਨਹੀਂ ਲੱਗਦਾ। ਪਰ ਇਹ ਗੱਲ ਕੋਈ ਜਚਦੀ ਨਹੀਂ। ਦੁਨੀਆਂ ਭਰ ਦੇ ਪੀਰ-ਪੈਗੰਬਰ ਕੇਸਾਂ-ਰਹਿਤ ਨਹੀਂ ਸਗੋਂ ਕੇਸਾਂ-ਸਹਿਤ ਹੋਏ ਹਨ ਅਤੇ ਉਹਨਾਂ ਦੇ ਚਿਹਰੇ ਕਰੂਪ ਨਹੀਂ, ਸਗੋਂ ਸੁੰਦਰ, ਪ੍ਰਭਾਵਸ਼ਾਲੀ ਅਤੇ ਵਧੇਰੇ ਦਿਲ-ਖਿੱਚਵੇਂ ਲੱਗਦੇ ਹਨ। ਯੂਰਪ ਵਿਚੋਂ ਹੋ ਕੇ ਆਏ ਕਈ ਸਿੱਖ ਅਜਿਹੀਆਂ ਗੱਲਾਂ ਸੁਣਾਉਂਦੇ ਹਨ ਕਿ ਉਹਨਾਂ ਦਾ ਖੁੱਲ੍ਹਾ ਦਾੜ੍ਹਾ ਅਤੇ ਕੇਸਾਂ ਵਾਲਾ ਪ੍ਰਸੰਨ ਹੱਸ-ਮੁਖ ਚਿਹਰਾ ਉਥੋਂ ਦੀਆਂ ਇਸਤਰੀਆਂ ਤੇ ਮਰਦਾਂ ਦੁਆਰਾ ਵਧੇਰੇ ਪਸੰਦ ਕੀਤਾ ਜਾਂਦਾ ਰਿਹਾ ਹੈ।

ਬਾਕੀ ਰਹੀ ਗੱਲ ਸਫਾਈ ਦੀ? ਕੇਸਾਂ ਨੂੰ ਸਾਫ਼ ਰੱਖਣਾ ਧਾਰਮਿਕ ਨੁਕਤਾ-ਨਿਗਾਹ ਤੋਂ ਭੀ ਅਤਿਅੰਤ ਜ਼ਰੂਰੀ ਹੈ ਤੇ ਦਰਿਆਵਾਂ ਦੇ ਕਿਨਾਰੇ ਮੌਲਰੀ ਸਾਡੀ ਸਭਿਅਤਾ ਤੇ ਸਭਿਆਚਾਰ ਵੀ ਸਾਨੂੰ ਸਫ਼ਾਈ-ਪਸੰਦ ਬਣਾਉਣਾ ਲੋਚਦਾ ਹੈ। ਜਿਹੜੇ ਸਫ਼ਾਈ ਦਾ ਬਹਾਨਾ ਕਰ ਕੇ ਕੇਸ ਕਟਾ ਦੇਣ ਦੀਆਂ ਗੱਲਾਂ ਕਰਦੇ ਹਨ, ਉਹਨਾਂ ਨੂੰ ਇਤਨਾ ਹੀ ਦੱਸਣਾ ਕਾਫ਼ੀ ਹੋਵੇਗਾ ਕਿ ਸਾਡੇ ਘਰ ਦੇ ਕਮਰੇ ਸਾਮਾਨ ਨਾਲ ਭਰੇ ਹੁੰਦੇ ਹਨ। ਓਪਰੀ ਨਜ਼ਰੀਂ ਵੇਖਣ ਨਾਲ ਸੋਫ਼ਾ, ਮੇਜ਼, ਕੁਰਸੀਆਂ, ਟਰੰਕ ਆਦਿ ਇਕ ਭੈੜਾ ਦ੍ਰਿਸ਼ ਦਰਸਾਉਂਦੇ ਹਨ, ਪਰ ਇਸ ਦਾ ਭਾਵ ਇਹ ਨਹੀਂ ਕਿ ਅਸੀਂ ਸਾਰਾ ਸਾਮਾਨ ਚੁੱਕ ਕੇ ਬਾਹਰ ਸੁੱਟ ਦੇਈਏ, ਸਗੋਂ ਉਸ ਨੂੰ ਸਾਫ ਕਰਨਾ ਤੇ ਠੀਕ ਤਰਤੀਬ ਦੇਣਾ ਸਾਡਾ ਫਰਜ਼ ਹੈ ਤੇ ਅਜਿਹਾ ਹੀ ਕੇਸਾਂ ਪ੍ਰਤੀ ਹੈ।

ਸੱਚਮੁਚ ਕੇਸ ਸਾਡਾ ਗੌਰਵ ਹਨ।



"ਅਕਾਲ ਤਖ਼ਤ ਦੀ ਇਹ ਲਲਕਾਰ ।
ਸਾਬਤ ਸੂਰਤ ਸਿਰ ਦਸਤਾਰ।"

"ਆਗਿਆ ਭਈ ਅਕਾਲ ਕੀ, ਤਬੈ ਚਲਾਇਓ ਪੰਥ,
ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ"

ਰਹਿਣੀ ਰਹੈ ਸੋਈ ਸਿੱਖ ਮੇਰਾ ।
ਵਹ ਠਾਕੁਰ ਮੈਂ ਉਸ ਕਾ ਚੇਰਾ ॥

"ਪੂਜਾ ਅਕਾਲ ਕੀ,

ਪਰਚਾ ਸ਼ਬਦ ਕਾ,

ਦੀਦਾਰ ਖਾਲਸੇ ਕਾ"

"ਕਿਰਤ ਕਰੋ,

ਨਾਮ ਜਪੋ,

ਵੰਡ ਛਕੋ"

"ਅੰਮ੍ਰਿਤ ਛਕੋ,

ਸਿੰਘ ਸਜੋ,

ਨਸ਼ੇ ਛੱਡੋ"

"ਗੁਰਮੁਖੀ ਸਿੱਖੋ,

ਗੁਰਮੁਖੀ ਲਿਖੋ,

ਗੁਰਮੁਖੀ ਪੜ੍ਹੋ"